# ਜੀਉਂਦਾ ਜੀਵਨ

ਅੰਮ੍ਰਿਤਾ ਪ੍ਰੀਤਮ



## ਕਵੀ ਦੀ......

ਮੁੱਕ ਜਾਵੇ ਸ਼ੋਹਰਤ,
ਨਾ ਮਸਤੀ ਮੁਕਦੀ।
ਝੁਕ ਜਾਣ ਕਮਾਨਾਂ,
ਨਾ ਗਰਦਨ ਝੁਕਦੀ।
ਉੱਕ ਜਾਣ ਨਿਸ਼ਾਨੇ,
ਏਹਦੀ ਜੀਭ ਨਾ ਉਕਦੀ।
ਲੁਕ ਜਾਵੇ ਬਿਜਲੀ,
ਏਹਦੀ ਵਾਜ ਨਾ ਲੁਕਦੀ।
ਲਹੂ ਜਿੰਦੋਂ ਸੁੱਕੇ,
ਪਰ ਸਿਆਹੀ ਨਾ ਸੁਕਦੀ।
ਰੁਕ ਜਾਣ ਕਟਾਰਾਂ,
ਪਰ ਕਲਮ ਨਾ ਰੁਕਦੀ।

੨

ਦਿਲ ਦੀ ਵੀਣਾ ਤਾਰ ਹਿਲਾਈਏ,
ਟੁਨਕਾਈਏ ਜੀਵਣ ਮਿਜ਼ਰਾਬ।
ਜੀਵਣ ਵਿਚ ਅਜ ਜਾਗ੍ਰਤ ਲੋੜੇ,
ਸਈਓ! ਸਾਡਾ ਦੇਸ ਪੰਜਾਬ।

ਭੁੱਖੇ ਲੂਸਣ ਅੱਜ ਦੇ ਹਾਲੀ,
ਕਿਰਤੀ ਕਾਮੇਂ ਢਿਡੋਂ ਖ਼ਾਲੀ,
ਦੂਜੇ ਨੂੰ ਜੋ ਦੇਣ ਖੁਸ਼ਹਾਲੀ,
ਪੇਸ਼ ਉਨ੍ਹਾਂ ਦੇ ਪਈ ਕੰਗਾਲੀ,

ਹਾਏ! ਓਹੋ ਅੱਜ ਭੁੱਖੇ ਮਰਦੇ,
ਜਿਨ੍ਹਾਂ ਦੇ ਆਪਣੇ ਪੰਜ-ਆਬ।
ਜੀਵਣ ਵਿਚ ਕੋਈ ਜਾਗ੍ਰਤ ਲੋੜੇ,
ਸਈਓ! ਸਾਡਾ ਦੇਸ ਪੰਜਾਬ।

ਸਿਰ ਤੇ ਸਿਖਰ ਦੁਪੈਹਰਾਂ ਛਾਈਆਂ,
ਇਸ ਕਿਰਸਾਨ ਨੇ ਕਹੀਆਂ ਚਾਈਆਂ,
ਉਤੋਂ ਪੋਹ ਦੀਆਂ ਰਾਤਾਂ ਆਈਆਂ,
ਇਸ ਨੇ ਬੁਕ ਬੁਕ ਲੀਰਾਂ ਪਾਈਆਂ,

ਜੋੜ ਬਣਾ ਕੇ ਬੋਹਲ ਲਗਾ ਕੇ,
ਖੱਟਿਆ ਇਸ ਨੇ ਦੁਖ ਅਜ਼ਾਬ।
ਜੀਵਣ ਵਿਚ ਅੱਜ ਜਾਗ੍ਰਤ ਲੋੜੇ,
ਸਈਓ ! ਸਾਡਾ ਦੇਸ ਪੰਜਾਬ।

ਗ਼ਮ ਬੱਦਲ ਦਾ ਪੱਲੂ ਚਾ ਕੇ,
ਆਸ ਉਸ਼ਾ ਦੀ ਕਿਰਨ ਵਿਖਾ ਕੇ,
ਖੁਸ਼ਹਾਲੀ ਦਾ ਚੰਨ ਚਮਕਾ ਕੇ,
ਸਾਂਝੀ ਪ੍ਰੀਤ ਦੀ ਲਹਿਰ ਲਹਿਰਾ ਕੇ,

ਹਿੰਦੂ ਮੁਸਲਿਮ ਛੱਡ ਵਿਖੇਵੇਂ,
ਕਾਇਮ ਰਖੀਏ ਇਸ ਦੀ ਆਬ।
ਜੀਵਣ ਵਿਚ ਅੱਜ ਜਾਗ੍ਰਤ ਲੋੜੇ,
ਸਈਓ ! ਸਾਡਾ ਦੇਸ ਪੰਜਾਬ।

ਓਹੀ ਲਾਲੀ ਮੂੰਹ ਤੇ ਚਮਕੇ,
ਓਹੀ ਪ੍ਰੀਤ ਸੀਨੇ ਵਿਚ ਦਮਕੇ,
ਓਹੀ ਖੁਲ੍ਹ ਦਿਲਾਂ ਵਿਚ ਠੁਮਕੇ,
ਓਹੀ ਵਾਓ ਸਾਂਝ ਦੀ ਰੁਮਕੇ,

ਓਹੀ ਗੀਤ ਗਾਧੀਆਂ ਉਤੇ,
ਪੂਰੀ ਕਰੀਏ ਦਿਲ ਦੀ ਖ਼ਾਬ।

ਜੀਵਨ ਵਿਚ ਅਜ ਜਾਗ੍ਰਤ ਲੋੜੇ,
ਸਈਓ ! ਸਾਡਾ ਦੇਸ ਪੰਜਾਬ ।

ਓਹੋ ਸਾਵਣ ਪੀਂਘ ਝੁਟਾਈਏ,
ਓਹੋ ਰਲ ਮਿਲ ਗਿੱਧੇ ਪਾਈਏ,
ਓਹੋ ਗੀਤ ਪ੍ਰੀਤ ਦੇ ਗਾਈਏ,
ਓਹੋ ਸਈਆਂ ਝੁਰਮਟ ਪਾਈਏ,

ਹੀਰ ਸੋਹਣੀ ਦੀਆਂ ਜ਼ਿੰਦਾ ਰੂਹਾਂ,
ਯਾਦ ਕਰਾਵੇ ਅਜ ਝਨਾਬ ।
ਜੀਵਨ ਵਿਚ ਅਜ ਜਾਗ੍ਰਤ ਲੋੜੇ,
ਸਈਓ ! ਸਾਡਾ ਦੇਸ ਪੰਜਾਬ ।

ਮੁੜ ਪੰਜਾਬ ਦੀ ਸ਼ਾਨ ਵਿਖਾਈਏ,
ਤਾਰਾ ਗਗਨ ਦਾ ਚੰਨ ਚਮਕਾਈਏ,
ਜੀਵਨ ਵਿਚ ਮੁੜ ਰੂਹਾਂ ਪਾਈਏ,
ਰੂਹਾਂ ਵਿਚ ਆਦਰਸ਼ ਵਿਖਾਈਏ,

ਅਸੀਂ ਹਾਂ ਏਹਦੀਆਂ ਕੋਮਲ ਪੱਤੀਆਂ,
ਇਹ ਹੈ ਸਾਡਾ ਫੁਲ ਗੁਲਾਬ ।
ਜੀਵਨ ਵਿਚ ਅਜ ਜਾਗ੍ਰਤ ਲੋੜੇ,
ਸਈਓ ! ਸਾਡਾ ਦੇਸ ਪੰਜਾਬ ।

## ੩

ਕਿਧਰ ਜਾਏਗੀ ਦੇਸ ਦੀ ਹੋਣੀ।
ਦੇਸ ਦੀ ਹੋਣੀ ਮੁਲਕ ਦੀ ਹੋਣੀ।
ਵਾਸੀ ਕਰੇਂਦੇ ਨੇ ਕਹਿਰ......ਖ਼ੈਰ ਕਰੀਂ ਰੱਬਾ ਖ਼ੈਰ।
ਨਿਗੱਲੀ ਜਹੀ ਗੱਲੋਂ ਵੀ ਗਲ ਗਲ ਔਂਦੇ।
ਮਰਨ ਮਰਾਨ ਲਈ ਵਲ ਵਲ ਔਂਦੇ।
ਕਮਾਂਦੇ ਮੁਲਕ ਨਾਲ ਵੈਰ......ਖ਼ੈਰ ਕਰੀਂ ਰੱਬਾ ਖ਼ੈਰ।
ਜੀਉਂਦੇ ਰੱਬ ਨੂੰ ਫ਼ਰਸ਼ ਰੁਲਾਂਦੇ।
ਪੱਥਰ ਰੱਬ ਨੂੰ ਅਰਸ਼ ਬਹਾਂਦੇ।
ਵਗਾਂਦੇ ਨੇ ਖ਼ੂਨਾਂ ਦੀ ਨਹਿਰ......ਖ਼ੈਰ ਕਰੀਂ ਰੱਬਾ ਖ਼ੈਰ।
ਉਸ ਮੁਲਕ ਦਾ ਕੀ ਵੇ ਅੱਗਾ।
ਅੱਗੇ ਨੂੰ ਛੱਡ ਜੋ ਪਿਛੇ ਲੱਗਾ।
ਆਪਣੇ ਹੀ ਬਣ ਗਏ ਗ਼ੈਰ......ਖ਼ੈਰ ਕਰੀਂ ਰੱਬਾ ਖ਼ੈਰ।
ਇੱਟਾਂ ਤੋਂ ਲੜਦੇ ਮਿਟੀ ਤੋਂ ਲੜਦੇ।
ਵੀਰਾਂ ਦੀਆਂ ਹੱਡੀਆਂ ਮਹੱਲਾਂ 'ਚ ਜੜਦੇ।
ਹੱਥੀਂ ਪਿਲਾਂਦੇ ਨੇ ਜ਼ਹਿਰ......ਖ਼ੈਰ ਕਰੀਂ ਰੱਬਾ ਖ਼ੈਰ।
ਰੇਤ ਥਲਾਂ ਵਿਚ ਸੱਸੀ ਰੁਲਾ ਕੇ।
ਪੁਨੂੰ ਨੂੰ ਲੈ ਗਏ ਹੋਤ ਚੁਰਾ ਕੇ।
ਦਿਸਦੇ ਨਾ ਡਾਚੀ ਦੇ ਪੈਰ......ਖ਼ੈਰ ਕਰੀਂ ਰੱਬਾ ਖ਼ੈਰ।

ਕਿਸੇ ਨੂੰ ਤੱਕ ਮੁਸਕਾ ਉਠਣ ਜੋ,
ਪੱਤੀਆਂ ਸਭ ਪੁਲਕਾ ਉਠਣ ਜੋ,
ਅੰਦਰੋਂ ਬਾਹਰੋਂ ਗਾ ਉਠਣ ਜੋ,
ਖਿੜਦੇ ਨੈਣ, ਨੈਣਾਂ ਦੇ ਸਾਹਵੇਂ,
ਹਾਏ ਵੇ ਰੱਬਾ ! ਦੱਸ ਵੇ ਰੱਬਾ !
ਉਹ ਬੰਦੇ ਕਿਉਂ ਟਾਵੇਂ ਟਾਵੇਂ !

ਨੈਣ ਜਿਨ੍ਹਾਂ ਦੇ ਸੁੱਚੇ ਮੋਤੀ,
ਸਾਮਰਤੱਖ ਪਿਆਰ ਜਗੋਤੀ,
ਹਮਦਰਦੀ ਦੇ ਮਿੱਠੇ ਸੋਮੇ,
ਪਿਆਰ ਦੇ ਪੁਤਲੇ ਚਿੱਤ ਖਿੜਾਵੇਂ,
ਹਾਏ ਵੇ ਰੱਬਾ ! ਦਸ ਵੇ ਰੱਬਾ !
ਉਹ ਬੰਦੇ ਕਿਉਂ ਟਾਵੇਂ ਟਾਵੇਂ !

ਮਿੱਠੇ ਮਿੱਠੇ ਬੋਲ ਜਿਨ੍ਹਾਂ ਦੇ,
ਕੂਲੇ ਹਿਰਦੇ ਕੋਲ ਜਿਨ੍ਹਾਂ ਦੇ,
ਸੋਹਣੇ ਸੋਹਣੇ ਚੋਹਲ ਜਿਨ੍ਹਾਂ ਦੇ,
ਚਾਓ ਜਿਨ੍ਹਾਂ ਦੇ ਉੱਚ ਉਚਾਵੇਂ,
ਹਾਏ ਵੇ ਰੱਬਾ ! ਦਸ ਵੇ ਰੱਬਾ !
ਉਹ ਬੰਦੇ ਕਿਉਂ ਟਾਵੇਂ ਟਾਵੇਂ !

ਚੁਪ ਚੁਪੀਤੀ ਗੁੰਗੀ ਤੱਕਣੀ,
ਘਾਓ ਦਿਲਾਂ ਦੇ ਨੂੰ ਭਰ ਸੱਕਨੀ,
ਵਲਵਲਿਆਂ ਭਰੀ ਨਜ਼ਰ ਜਿਨ੍ਹਾਂ ਦੀ,
ਤੱਕ ਕਿਸੇ ਨੂੰ ਵੇਖ ਸੁਖਾਵੇਂ,
ਹਾਏ ਵੇ ਰੱਬਾ ! ਦੱਸ ਵੇ ਰੱਬਾ !
ਉਹ ਬੰਦੇ ਕਿਉਂ ਟਾਵੇਂ ਟਾਵੇਂ !

ੴ

ਹਾਇ ਨਾ ਮੋਤੀ ਹੋਣ ਇਕੱਠੇ, ਨਾ ਪੁਰਚੀਵੇ ਹਾਰ ।
ਇਕ ਫੜਾਂ ਇਕ ਰਿੜ੍ਹਦਾ ਜਾਵੇ, ਤਿਲਕਣ ਬੇ-ਸ਼ੁਮਾਰ ।
ਹਾਇ ਨੀ ਸਈਓ ਫੜੋ ਨੀ ਮੋਤੀ, ਨਹੀਂ ਪੁਰਚੀਂਦਾ ਹਾਰ ।

ਆਲ ਦੁਆਲਾ ਤਿਲਕਣ ਬਾਜ਼ੀ,
ਧਰਮ ਲੁਟੇਰੇ ਪੰਡਿਤ ਕਾਜ਼ੀ,
ਇਕ ਸੰਭਾਲਾਂ ਇਕ ਖਿਸਕਦਾ, ਜਾਂਦੇ ਵਾਰੋ ਵਾਰ ।
ਹਾਇ ਨੀ ਸਈਓ ਫੜੋ ਨੀ ਮੋਤੀ, ਨਹੀਂ ਪੁਰਚੀਂਦਾ ਹਾਰ ।

ਵੈਰ ਵਹਿਣ ਵਿਚ ਵਹਿੰਦੇ ਜਾਂਦੇ,
ਚੈਲੰਜ ਦੇਂਦੇ ਖਹਿੰਦੇ ਜਾਂਦੇ,

ਇਕ ਵੀ ਪਕੜਾਂ ਦੋ ਵੀ ਪਕੜਾਂ, ਤੀਜਾ ਵਹਿਣ ਨੂੰ ਤਿਆਰ ।
ਹਾਇ ਨੀ ਸਈਓ ਫੜੋ ਨੀ ਮੋਤੀ, ਨਹੀਂ ਪੁਰਚੀਂਦਾ ਹਾਰ ।

ਛੋਹ ਜਾਇਆਂ ਭੀ ਖਹਿ ਖਹਿ ਪੈਂਦੇ,
ਕੱਠਿਆਂ ਹੋ ਕੇ ਜ਼ਰਾ ਨਾ ਰਹਿੰਦੇ,
ਛਵ੍ਹੀਆਂ ਤੇ ਤਲਵਾਰਾਂ ਫੜਦੇ, ਕਟਦੇ ਧਾਗਾ ਪਿਆਰ ।
ਹਾਇ ਨੀ ਸਈਓ ਫੜੋ ਨੀ ਮੋਤੀ, ਨਹੀਂ ਪੁਰਚੀਂਦਾ ਹਾਰ ।

ਹਾਇ ਨੀ ਏ ਮੋਤੀ ਕਹੇ ਕਵੱਲੇ,
ਲਗ ਗਏ ਨੀ ਰੋਗ ਅਵੱਲੇ,
ਦੋ ਚਾਰ ਦਸ ਤੇ ਪਕੜ ਵੀ ਲਾਂ ਮੈਂ, ਦਾਣੇ ਕਈ ਹਜ਼ਾਰ ।
ਹਾਇ ਨੀ ਸਈਓ ਫੜੋ ਨੀ ਮੋਤੀ, ਨਹੀਂ ਪੁਰਚੀਂਦਾ ਹਾਰ ।

ਨੀ ਸਖੀਓ ਮੇਰਾ ਸੀਨਾ ਫੜਕੇ,
ਫਰਕਨ ਵਿਚ ਸਚਾਈ ਧੜਕੇ,
ਮਰਦੇ ਦਮ ਤਕ ਲੱਗੀ ਰਹਾਂਗੀ, ਕਦੀ ਨਾ ਜਾਣਾ ਹਾਰ ।
ਕਦੀ ਨਾ ਕਦੀ ਤੇ ਤਿਆਰ ਕਰਾਂਗੀ, ਗੁੰਦ ਬਣਾ ਕੇ ਹਾਰ ।

ਆਓ ਸਈਓ ਜੇ ਚੁਣੀਏਂ ਰਲ ਕੇ,
ਲਾਈਏ ਹਿੰਮਤ ਕੱਠਿਆਂ ਚਲ ਕੇ,
ਛੇਤੀ ਜੋੜ ਲਵਾਂਗੀਆਂ ਅੜੀਓ, ਪਾ ਕੇ ਪੱਕੀ ਤਾਰ ।
ਆਓ ਸਈਓ ਰਲ ਫੜੀਏ ਮੋਤੀ, ਜੋੜ ਲਈਏ ਇਹ ਹਾਰ ।

੬

ਗੀਤਾਂ ਦੇ ਵਿਚ ਲੈਅ ਨਾ ਦਿਸੇ।
ਖੁੱਲ੍ਹ ਆਜ਼ਾਦੀ ਸ਼ੈ ਨਾ ਦਿਸੇ।

ਮੂੰਹ ਦੀ ਰੌਣਕ ਪਤਾ ਨਾ ਕਿੱਥੇ।
ਨਾ ਹੀ ਦਿਲ ਦਾ ਚਾਅ ਕੋਈ ਇੱਥੇ।

ਘੂਰੀ ਤੀਉੜੀ ਮੂੰਹ ਤੇ ਰਹਿ ਗਈ,
ਨ਼ਫਰਤ ਦੀ ਕੋਈ ਲੀਕ ਜਹੀ ਵਹਿ ਗਈ,

ਬੁੱਝੀ ਅੱਗ ਦਾ ਧੂੰਆਂ ਭੀ ਨਹੀਂ।
ਜੇਹੀ ਗੁਆਚੀ ਸੂਹਾਂ ਭੀ ਨਹੀਂ।

ਜਿਧਰ ਵੇਖੋ ਹੱਸ ਨਾ ਬੋਲੇ।
ਦਿਲ ਦੀਆਂ ਗੱਲਾਂ ਕੋਈ ਨਾ ਖੋਲ੍ਹੇ।

ਹਾਇ ਮੈਨੂੰ ਕੁਝ ਸਮਝ ਨਾ ਆਵੇ।
ਹੱਥ ਮੇਰੇ ਕੋਈ ਰਮਜ਼ ਨਾ ਆਵੇ।

ਉੱਡ ਗਿਆ ਅਸਲਾ, ਰਿਹਾ ਵਿਖਾਵਾ।
ਜੀਵਨ ਅਰਪਣ ਖਾਤਰ ਵਾਹਵਾ।

ਉਤਲੀ ਪੁਚ ਪੁਚ ਮੰਨਾਂ ਕੀਕਣ।
ਜੀਅ ਕਰਦਾ ਏ ਪਹੁੰਚਾਂ ਦਿਲ ਤੀਕਣ।

ਕਾਸ਼! ਕਦੇ ਇਹ ਉੱਠੇ ਜੀਵੇ,
ਕਦੀ ਤੇ ਜ਼ਿੰਦਾ ਦਿਲ ਇਹ ਥੀਵੇ,

ਨਾਜ਼ਕ ਉਂਗਲੀ ਕੰਬਦੀ ਹੋਵੇ ।
ਤਾਰ ਵੀਣਾਂ ਦੀ ਥਮਦੀ ਹੋਵੇ ।

ਦਿਲ ਦੀ ਤਾਰ ਥਰਰਾਂਦੀ ਹੋਵੇ,
ਉਖੜੀ ਲਿਵ ਪਰਚਾਂਦੀ ਹੋਵੇ,

ਜਹੀ ਹਿਲਾਵੇ ਜਹੀ ਵਜਾਵੇ ।
ਪਾਗਲ ਕਰ ਦਏ ਜਹੀ ਸੁਣਾਵੇ ।

ਹੋਸ਼ ਰੋਸ ਦੀ ਵਹਿ ਜਾਏ ਸਾਰੀ,
ਮਦਹੋਸ਼ੀ ਇਕ ਰਹਿ ਜਾਏ ਨਿਆਰੀ,

ਹਾਇ ਕੋਈ ਭੀ ਵੈਰ ਰਵ੍ਹੇ ਨਾਂ ।
ਆਪਣੇ ਦਿੱਸਣ ਗ਼ੈਰ ਰਵ੍ਹੇ ਨਾਂ ।

ਉਸ ਦਾ ਉਹ ਤੇ ਉਹ ਉਸਦਾ ਏ,
ਉਸ ਬਿਨ ਉਸਦਾ ਦਿਲ ਖੁਸਦਾ ਏ,

ਤੱਕ ਲਾਂ ਕਦੇ ਇਹ ਲੱਗੀਆਂ ਨੀਝਾਂ ।
ਇਹ ਇਸ ਸ਼ਾਇਰ ਕੁੜੀ ਦੀਆਂ ਰੀਝਾਂ ।

੭

ਕੀ ਹੋਇਆ ਜੇ ਰਾਤ ਅੰਧੇਰੀ, ਬਣ ਪ੍ਰਭਾਤ ਜਗਾਵੀਂ ਤੂੰ ।
ਸੂਰਜ ਨਵਾਂ ਤੇ ਕਿਰਣਾਂ ਨਵੀਆਂ, ਹਰ ਇਕ ਕੋਨੇ ਪਾਵੀਂ ਤੂੰ ।

ਕੰਮ ਤੇਰਾ ਕੋਈ ਮਹਿਕ ਖਿੜਾਣਾ।
ਆਪੂੰ ਵਧਣਾ ਹੋਰ ਵਧਾਣਾ।
ਸੁਨਹੇਂ ਨਿਤ ਨਵੇਂ ਕੋਈ ਦੇਵੀਂ ਨਵੀਆਂ ਰੀਝਾਂ ਲਿਆਵੀਂ ਤੂੰ।
ਕੀ ਹੋਇਆ ਜੇ ਰਾਤ ਅੰਧੇਰੀ, ਬਣ ਪ੍ਰਭਾਤ ਜਗਾਵੀ ਤੂੰ।
ਕੰਮ ਤੇਰਾ ਤੇਰੀ ਜ਼ਿੰਮੇਂਵਾਰੀ,
ਡਿੱਘਣ ਸੰਭਲਣ ਹਿੰਮਤ ਪਿਆਰੀ,
ਕਾਲੀ ਬੋਲੀ ਰਾਤ ਦੀ ਵੱਖੀਓਂ, ਆਸ਼ਾ ਕੋਈ ਚਮਕਾਵੀਂ ਤੂੰ।
ਕੀ ਹੋਇਆ ਜੇ ਰਾਤ ਅੰਧੇਰੀ, ਬਣ ਪ੍ਰਭਾਤ ਜਗਾਵੀਂ ਤੂੰ।
ਪੈਰ ਪੈਰ ਕੋਈ ਠੇਡੇ ਲਗਦੇ,
ਕੀ ਹੋਇਆ ਜੇ ਕੰਡੇ ਚੁੱਭਦੇ,
ਪਹੁ ਫੁਟਦੇ ਦੀ ਲਾਲੀ ਬਣ ਕੇ, ਹਰ ਨੁੱਕਰ ਲਿਸ਼ਕਾਵੀਂ ਤੂੰ।
ਵੇਖੀਂ ! ਕਿਧਰੇ ਥੱਕ ਨਾ ਜਾਵੀਂ,
ਦੂਰ ਦਾ ਪੈਂਡਾ ਅੱਕ ਨਾ ਜਾਵੀਂ,
ਸਹਿਮੇ ਸਿਮਟੇ ਬੰਦ ਹੋਏ ਪਏ, ਦਿਲ ਦੇ ਕੰਵਲ ਖਿੜਾਵੀਂ ਤੂੰ।
ਕੀ ਹੋਇਆ ਜੇ ਰਾਤ ਅੰਧੇਰੀ, ਬਣ ਪ੍ਰਭਾਤ ਜਗਾਵੀਂ ਤੂੰ।

### ੮

ਕਰਨੀ ਪਵੇਗੀ ਸਭ ਕੁਰਬਾਨੀ,
ਲਾਣੀ ਪਵੇਗੀ ਕੁਲ ਜ਼ਿੰਦਗਾਨੀ,

ਰਖਣੀ ਪਵੇਗੀ ਤੇਜ਼ ਰਵਾਨੀ;
ਪੀਣੇ ਪੈਣਗੇ ਦੁੱਖ, ਜਿਉਂ ਪਾਨੀ,
ਆਂਸੂ ਨਹੀਂ ਭਰਨਾ ਕਦੀ।
ਓ ਪਾਂਧੀ !
ਸੀਅ ! ਨਹੀਂ ਕਰਨਾ ਕਦੀ।

ਸਹਿਣੇ ਪੈਣਗੇ ਮੇਹਣੇ ਤਾਨ੍ਹੇ।
ਤੱਕਣੇ ਪੈਣਗੇ ਰੱਬ ਦੇ ਭਾਣੇ।
ਕਦਮ ਕਦਮ ਤੇ ਠੇਡੇ ਖਾਣੇ।
ਫਿਰ ਵੀ ਅਗ੍ਹਾਂ ਨੂੰ ਪੈਰ ਵਧਾਣੇ।
ਸਾਹ ਨਹੀਂਉਂ ਲੈਣਾ ਕਦੀ।
ਓ ਪਾਂਧੀ !
ਉਫ਼ ! ਨਹੀਂ ਕਹਿਣਾ ਕਦੀ।

੯

ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ਤੂੰ ਗਾਂਦੀ ਰਹੁ।
ਕੀ ਹੋਇਆ ਜੇ ਤੀਰ ਕੱਸੇ ਨੇ, ਬੁਲਬੁਲ ! ਰਾਗ ਸੁਣਾਂਦੀ ਰਹੁ।
ਗੌਂ ਦੇ ਮਿਠੇ ਨਗ਼ਮੇਂ ਦਿਲ ਦੇ,
ਤੂੰ ਤੇ ਤੇਰਾ ਦਿਲ ਹਿਲ ਮਿਲ ਕੇ,
ਸੱਚੀ ਪ੍ਰੀਤੀ ਸਾਂਹਵੇਂ ਤੇਰੇ, ਰੱਬੀ ਰਾਗ ਅਲਾਂਦੀ ਰਹੁ।
ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ! ਤੂੰ ਗਾਂਦੀ ਰਹੁ।

ਖੰਭ ਤੇਰੇ ਵਿਚ ਫਰਕਨ ਜਦ ਤਕ,
ਦਿਲ ਤੇਰੇ ਵਿਚ ਧੜਕਨ ਜਦ ਤਕ,

ਚਾਰ ਚੁਫੇਰ ਸ਼ਿਕਾਰੀ ਹੁੰਦਿਆਂ, ਅਰਸ਼ ਉਡਾਰੀ ਲਾਂਦੀ ਰਹੁ।
ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ! ਤੂੰ ਗਾਂਦੀ ਰਹੁ।

ਜਦੋਂ ਫਸੇਂਗੀ ਜਿੰਦ ਮੁਕ ਜਾਵੇ,
ਵਿਚ ਗ਼ੁਲਾਮੀਂ, ਸਾਹ ਰੁਕ ਜਾਵੇ,
ਅਰਸ਼ੋਂ ਉੱਚੀਆਂ ਖੁੱਲ੍ਹਾਂ ਦੇ ਵੱਲ, ਮਰਦੇ ਦਮ ਤੱਕ ਜਾਂਦੀ ਰਹੁ।
ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ! ਤੂੰ ਗਾਂਦੀ ਰਹੁ।

ਕਈ ਦਿਲਾਂ ਤੇਰੀ ਹਮਦਰਦੀ,
ਚਾਹੇ ਨਾ ਪਾਣ ਸਿਪਾਹੀ ਦੀ ਵਰਦੀ,
ਦਬੀਆਂ ਆਸਾਂ ਦੀ ਤਾਕਤ ਲੈ, ਦਿਲ ਨੂੰ ਉਤਾਂਹ ਹੀ ਚਾਂਦੀ ਰਹੁ।
ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ! ਤੂੰ ਗਾਂਦੀ ਰਹੁ।

ਖ਼ੂਨ ਤੇਰੇ ਦਾ ਇਕ ਇਕ ਕਤਰਾ,
ਜ਼ਾਲਮ ਦੀ ਤਾਕਤ ਦਾ ਖ਼ਤਰਾ,
ਹੋਰ ਕਿਸੇ ਬੁਲਬੁਲ ਦੇ ਮਨ, ਹੋਣੀ ਲਈ ਜੋਸ਼ ਦਿਵਾਂਦੀ ਰਹੁ।
ਕੀ ਹੋਇਆ ਜੇ ਜਾਲ ਵਿਛੇ ਨੇ, ਓ ਬੁਲਬੁਲ ! ਤੂੰ ਗਾਂਦੀ ਰਹੁ।

## ੧੦

ਨਾਲ ਜ਼ੰਜੀਰਾਂ ਟੱਕਰ ਲਾ ਕੇ, ਕਰ ਕੇ ਦਿਲ ਨੂੰ ਚੀਣਾ ਚੀਣਾਂ।
"ਖੁੱਲ੍ਹ" ਨੂੰ ਦੇ ਕੇ ਸੀਖਾਂ ਪਿਛੇ, ਫਿਰ ਕੀ ਲੋੜਾਂ ਜੀਉਂਦਾ ਥੀਣਾਂ।

ਜਾਣ ਦਿਓ ਮੈਨੂੰ ਜਾਣ ਦਿਓ ਹੁਣ।

ਅੱਗੇ ਕਦਮ ਵਧਾਣ ਦਿਓ ਹੁਣ।

ਡਾਲੀਆਂ ਰੇਹ ਗਈਆਂ ਫੜ੨ਕੰਨੀਆਂ ਜਬਰੀ ਕਲੀਆਂ ਗਈਆਂ ਬੰਨ੍ਹੀਆਂ

ਜੀਉਂਦੇ ਫੁੱਲ ਪਏ ਰੁਲਦੇ ਪੈਰੀਂ, ਰੋਂਦੀਆਂ ਜਿੰਦਾਂ ਨੰਨ੍ਹੀਆਂ ਨੰਨ੍ਹੀਆਂ

ਜੰਗ ਪਿਆ ਮੈਨੂੰ ਵਾਜਾਂ ਮਾਰੇ।

ਫ਼ਰਜ਼ ਮੇਰਾ ਪਿਆ ਦਏ ਲਲਕਾਰੇ।

ਸੁਣ ਲਲਕਾਰੇ ਆਉਣ ਉਛਾਲੇ, ਜੀਉਂਦੇ ਦਿਲ ਪਏ ਖਾਣ ਉਬਾਲੇ

ਪਰ ਵਿਚੇ ਵਿਚ ਪਿਛਾਂਹ ਖਿਚੂ ਜੋ, ਮੁਰਦਾ ਦਿਲਾਂ ਨੂੰ ਪੈ ਗਏ ਪਾਲੇ

ਆਓ ਜਿਨ੍ਹਾਂ ਦੇ ਡੌਲੇ ਫ਼ਰਕਣ।

ਬਿਜਲੀ ਵਾਂਗ ਜਿਨ੍ਹਾਂ ਦੀ ਕੜਕਣ।

ਮੁੱਕ ਜਾਵਾਂਗੇ ਲੜਦੇ ਲੜਦੇ, ਸਾਬੀ ਅੱਗੇ ਖੜਦੇ ਖੜਦੇ

ਇਕ ਦੋ ਸੀਖਾਂ ਤੋੜ ਲਵਾਂਗੇ, ਲੰਘ ਜਾਵਾਂਗੇ ਅੜਦੇ ਅੜਦੇ

ਕਿਸ ਕੰਮ ਸੁਵਾ ਮੁਰਦਾ ਜੀਨਾਂ।

ਧੜਕਨ ਲੋੜੇ ਜੀਉਂਦਾ ਸੀਨਾਂ।

੧੧

ਤੁਰ ਪਾਂ ਗੀ ਮੈਂ ਪੰਧ ਲਮੇਰਾ,

ਨਾਲ ਚੜ੍ਹਾਈਆਂ ਉੱਚ ਉਚੇਰਾ,

ਹਿੰਮਤ ਮੇਰੇ ਕਦਮਾਂ ਦੇ ਵਿਚ,

ਕੀ ਹੋਇਆ ਮੈਂ ਬਾਲ-ਕਲੀ।

ਅੱਖਾਂ ਮੇਰੀਆਂ ਜਦੋਂ ਭੀ ਤੱਕਨ,
ਖ਼ੂਨ ਖ਼ਰਾਬੇ ਤਕ ਨਾ ਸੱਕਨ,
ਖ਼ੁਦਗ਼ਰਜ਼ੀ ਦੇ ਸਾੜੇ ਨੂੰ ਮੈਂ,
ਕਦ ਤਕ ਤੱਕਾਂ ਖਲੀ–ਖਲੀ।

ਨੈਣਾਂ ਦੇ ਵਿਚ ਸੇਵਾ ਰੀਝਾਂ,
ਚੋਟੀ ਉੱਤੇ ਮੇਰੀਆਂ ਨੀਝਾਂ,
ਪੱਲੇ ਬੰਨ੍ਹ ਕੇ ਇਕ ਸਚਾਈ,
ਏਸ ਔਖੇਰੇ ਪੰਧ–ਚਲੀ।

ਜੋ ਤੁਰ ਸੱਕਾਂ ਸੋਈਓ ਹੀ ਸਹੀ,
ਜੋ ਕਰ ਸੱਕਾਂ ਓਹੀਓ ਹੀ ਸਹੀ,
ਕਦੀ ਤੇ ਖਾਲੀ ਭਰ ਘਤਨਗੇ,
ਪਾਵਾਂਗੀ ਚਾਹੇ ਪਲੀ–ਪਲੀ।

## ੧੨

ਪ੍ਰੇਮ ਮੰਜ਼ਲ ਦੇ ਰਾਹੇ ਪੈ ਕੇ ।
ਤਾਨ੍ਹੇ ਮੇਹਣੇ ਸਿਰ ਤੇ ਲੈ ਕੇ ।
ਲਕ ਲਚਕਾਵੇ ਡਿਗਦੀ ਜਾਵੇ ।
ਜੀਊਂਦੀ ਜਿੰਦੜੀ ਤੁਰਦੀ ਜਾਵੇ ।

ਪਿੰਨੀਆਂ ਤੀਕਣ ਖੋਭਾ ਦਲ ਦਲ ।
ਪੈਰ ਅਟਕਾਵੇ ਇਕ ਇਕ ਪਲ ਪਲ ।
ਦਿਲ ਦੀ ਧੜਕਨ ਪਈ ਵਧਾਵੇ ।
ਜੀਊਂਦੀ ਜਿੰਦੜੀ ਤੁਰਦੀ ਜਾਵੇ ।

ਇਕ ਇਕ ਪੈਰ ਨਿਕੀ ਜਿਹੀ ਬੰਨੀ ।
ਸੋਹਲ ਕਦਮ ਨਾਜ਼ਕ ਜਿਹੀ ਵੰਨੀ ।
ਪਈ ਡੁਲਾਵੇ ਪਈ ਕੰਬਾਵੇ ।
ਜੀਊਂਦੀ ਜਿੰਦੜੀ ਤੁਰਦੀ ਜਾਵੇ ।

ਪੈਰਾਂ ਦੇ ਵਿਚ ਰੋੜੇ ਰੜਕਣ
ਕਦਮ ਕਦਮ ਤੇ ਆਵੇ ਅੜਕਣ ।
ਨੀਮ ਹਨੇਰਾ ਵਧਦਾ ਆਵੇ ।
ਜੀਊਂਦੀ ਜਿੰਦੜੀ ਤੁਰਦੀ ਜਾਵੇ ।

ਡੂੰਘਾ ਚਿਕੜ ਫਸਦੀ ਜਾਵੇ,
ਜ਼ੋਰ ਲਗਾਵੇ ਧਸਦੀ ਜਾਵੇ
ਮੁੜ ਮੁੜ ਪੈਰ ਉਤਾਂ ਨੂੰ ਚਾਵੇ,
ਜੀਊਂਦੀ ਜਿੰਦੜੀ ਤੁਰਦੀ ਜਾਵੇ ।

ਕਿਰਣ ਆਸ ਦੀ ਸੱਦੇ ਅਗੋ
ਦਿਲ ਨੂੰ ਜ਼ੋਰ ਉਸੇ ਦਾ ਲਗੇ,

ਔਖੀ ਮੰਜ਼ਲ ਮੁਕ ਨਾ ਪਾਵੇ,
ਜੀਊਂਦੀ ਜਿੰਦੜੀ ਤੁਰਦੀ ਜਾਵੇ।

੧੩

ਸੁਨਿਹਰੀ ਕੰਨੀ ਵਾਲਾ ਬੱਦਲ,
ਕਿਹਾ ਮਿਠਾ ਮਿਠਾ ਦਿਸਦਾ ਏ,
ਕਿਹਾ ਚੰਗਾ ਚੰਗਾ ਲਗਦਾ ਏ।
ਕਹੀ ਪਿਆਰੀ ਪਿਆਰੀ ਛਬ ਇਸ ਦੀ,
ਕਿਹਾ ਰੰਗ ਸੁਨਹਿਰਾ ਸਜਦਾ ਏ।

ਕੋਲੋਂ ਦੀ ਤਕ ਤਕਾ ਆਵਾਂ।
ਜਾ ਨੇੜੇ ਹੱਥ ਲਗਾ ਆਵਾਂ।
ਕਿਹਾ ਸੋਹਣਾ ਹੁਸਨ ਚਮਕਦਾ ਏ,
ਕਿਹਾ ਸੂਰਗੀ ਰੋਸ਼ਨ ਜਗਦਾ ਏ।
ਕਿਹਾ ਮਿਠਾ ਮਿਠਾ ਦਿਸਦਾ ਏ।
ਕਿਹਾ ਚੰਗਾ ਚੰਗਾ ਲਗਦਾ ਏ।

ਓਹਦੀ ਸਾਰੀ ਦੁਨੀਆਂ ਘੁੰਮ ਆਵਾਂ,
ਓਹਦਾ ਰੱਬੀ ਖੇੜਾ ਚੁੰਮ ਆਵਾਂ,
ਪਿਆ ਆਪੇ ਖਿਚਾਂ ਪਾਂਦਾ ਏ,
ਸਾਗਰ ਦੀ ਵਹਿਣੀ ਵਗਦਾ ਏ,

ਕਿਹਾ ਮਿਠਾ ਮਿਠਾ ਦਿਸਦਾ ਏ,
ਕਿਹਾ ਚੰਗਾ ਚੰਗਾ ਲਗਦਾ ਏ।

ਕਿਤੇ ਪਰਦੇ ਪਾਂਦਾ ਜਾਂਦਾ ਏ,
ਕਿਤੇ ਘੁੰਗਟ ਲਾਂਹਦਾ ਜਾਂਦਾ ਏ,
ਕਿਤੇ ਤਾਰੇ ਨੰਗੇ ਕਰਦਾ ਈ,
ਕਿਤੇ ਚੰਨ ਤਾਈਂ ਭੀ ਕੱਜਦਾ ਏ।
ਕਿਹਾ ਮਿਠਾ ਮਿਠਾ ਦਿਸਦਾ ਏ।
ਕਿਹਾ ਚੰਗਾ ਚੰਗਾ ਲਗਦਾ ਏ।

ਪਿਆ ਚਲਦਾ ਚਲਦਾ ਚਲਦਾ ਏ,
ਪੈਰਾਂ ਵਿਚ 'ਮੁਸ਼ਕਲ' ਮਲਦਾ ਏ,
ਕਿਆ ਅੱਗੇ ਵਧਦਾ ਜਾਂਦਾ ਏ,
ਤਕ ਤਕ ਕੇ ਜੀਆ ਨਾ ਰਜਦਾ ਏ,
ਕਿਹਾ ਮਿਠਾ ਮਿਠਾ ਦਿਸਦਾ ਏ,
ਕਿਆ ਚੰਗਾ ਚੰਗਾ ਲਗਦਾ ਏ।

## ੧੪

ਇਕ ਨਿੱਕੀ ਨਿੱਕੀ ਆਹ ਨਿਕਲੀ,
ਮੇਰੇ ਘੁੱਟੇ ਮੀਟੇ ਬੁੱਲ੍ਹਾਂ ਚੋਂ।

ਕੀ ਮੇਰਾ ਹੱਕ ਕਿਸੇ ਤੇ ਨਹੀਂ ?
ਜੀਵਣ ਦੀਆਂ ਲੱਖਾਂ ਖੁੱਲ੍ਹਾਂ ਚੋਂ ? !

ਇਕ ਦੱਬਿਆ ਦਿਲ ਕੀ ਆਖ ਸਕੇ,
ਤੰਗ-ਖ਼ਜਾਲੀ ਜੱਗ ਦੀਆਂ ਭੁੱਲਾਂ ਚੋਂ ।
ਪਰ ਭਿੰਨੀਆਂ ਭਿੰਨੀਆਂ ਮਹਿਕਾਂ ਭੀ,
ਕਦੀ ਰੁਕੀਆਂ ਖਿੜਦੇ ਫੁਲਾਂ ਚੋਂ ?

ਹੁਣ ਸੁਕੀਆਂ ਸੜੀਆਂ ਵੇਲਾਂ ਨੂੰ,
ਫੜ ਜੇਕਰ ਅਸੀਂ ਨਾ ਤੋੜਾਂਗੇ ।
ਨਾ ਵਾਧੂ ਪੱਤਰ ਛਾਂਗਾਂ ਗੇ,
ਨਾ ਉਗਦਾ ਖੱਬਲ ਹੋੜਾਂਗੇ ।

ਤਾਂ ਛੱਡ ਦਿਓ ਆਸਾਂ ਵਧਨ ਦੀਆਂ,
ਬਿਨ ਖਿੜਿਓਂ ਸਾਰੇ ਸੁੱਕ ਜਾਸਨ ।
ਜੇ ਸੋਹਣਿਓਂ ਵੇਲਿਓਂ ਚੁੱਕ ਜਾਸੋ ।
ਤੱਕ ਲੈਣਾ ਸੱਭੇ ਮੁੱਕ ਜਾਸਨ ।

ਨਵ ਸਧਰੇ ਦਿਲ ਦੇ ਜਜ਼ਬੇ ਵਿਚ,
ਹਾਂ ਹਾਂ ਕੋਈ ਆਸਾਂ ਜਜ਼ਬੇ ਵਿਚ ।
ਇਹ ਯਾਦ ਰੱਖੋ ਫੁੱਲ ਖਿੜਨੇ ਨਹੀਂ,
ਕਿਸੇ ਤੰਗ ਲੋਹੇ ਦੇ ਕਬਜ਼ੇ ਵਿਚ ।

ਭੁਰ-ਵਹਿੰਦੇ ਸਾਗਰ ਵਹਿ ਜਾਸਾਂ,
ਜਾਂ ਤਰ ਜਾਸਾਂ ਜਾਂ ਡੁੱਬ ਜਾਸਾਂ !
ਹੱਥ ਮਾਰਨ ਤੋਂ ਪਰ ਰਹਿਣਾ ਨਹੀਂ,
ਜਾਂ ਉੱਠ ਬਹਿਸਾਂ ਜਾਂ ਖੁੱਭ ਜਾਸਾਂ ।

ਰੱਬ-ਤਰਸੀ ਕੁਝ ਭੀ ਮੰਗਣਾਂ ਨਹੀਂ,
ਹੱਕ ਆਪਣੇ ਆਪੇ ਖੋਹ ਲੈਸਾਂ !
ਹੁਣ ਜਿੱਤ ਹਾਰ ਦੋ ਪਾਸੇ ਨੇ ।
ਜਾਂ ਇਹ ਲੈਸਾਂ ਜਾਂ ਓਹ ਲੈਸਾਂ ।

ਜਾਂ ਕੁੱਲ ਸਫ਼ਲਤਾ ਲੈ ਲਾਂ ਗੀ,
ਜਾਂ ਲੈਂਦੀ ਲੈਂਦੀ ਮਰ ਵਹਿਸਾਂ ।
ਜਾਂ ਅੱਧ ਵਿਚਾਲੇ ਡੁੱਬ ਜਾਂ ਗੀ,
ਜਾਂ ਖਬਰੇ ਪੂਰਾ ਕਰ ਵਹਿਸਾਂ ।

੧੫

ਭਲਾ ਹੋਇਆ ਮੇਰਾ ਚਰਖਾ ਬਣਿਆ,
ਮੈਂ ਕੱਤ ਲਾਂ ਗੀ ਕੋਈ ਪੂਣੀ ।

ਚਰਖਾ ਮੇਰਾ ਰੰਗ ਰੰਗੀਲਾ ।
ਨਿੱਤ ਕੱਤਣ ਦਾ ਕਰਸਾਂ ਹੀਲਾ ।

ਵੇਖ ਵੇਖ ਸੰਭ ਵਾਹਵਾ ਕਰਸਨ,
ਮੇਰੇ ਦਾਸ ਦੀ ਰੌਣਕ ਦੂਣੀ ।
ਭਲਾ ਭਇਆ ਮੇਰਾ ਚਰਖਾ ਦਣਿਆ,
ਮੈਂ ਕੱਤ ਲਾਂ ਗੀ ਕੋਈ ਪੂਣੀ ।

ਕੁਛ ਨਾ ਰੁਲਦਾ ਕੁਛ ਨਾ ਭੁਲਦਾ,
ਸਾਂਭ ਸਿਕਰਿਆ ਪਿਆ ਲਿਸ਼ਕਦਾ,
ਸੱਬਰ ਘੱਤੀ ਭਰ ਦਿਆਂਗੀ ਮੈਂ,
ਅੱਤਣ ਦੀ ਪੱਛੀ ਊਣੀ ।
ਭਲਾ ਭਇਆ ਮੇਰਾ ਚਰਖਾ ਬਣਿਆ,
ਮੈਂ ਕੱਤ ਲਾਂ ਗੀ ਕੋਈ ਪੂਣੀ ।

ਜੀਵਣ ਮਹਿਲ ਉਸਾਰੀ ਦੇ ਵਿਚ,
ਲਾਆਂ ਇੱਟ ਤਿਆਰੀ ਦੇ ਵਿਚ,
ਜ਼ਾਗਾ ਉਠਾਲੀ ਫਿਰ ਫਿਰ ਸੌਂਦੀ,
ਮੁੜ ਮੁੜ ਹਿੰਮਤ ਭੂਣੀ ।
ਭਲਾ ਭਇਆ ਮੇਰਾ ਚਰਖਾ ਬਣਿਆ,
ਮੈਂ ਕੱਤ ਲਾਂ ਗੀ ਕੋਈ ਪੂਣੀ ।

ਡਿਠੀ ਦੁਨੀਆਂ ਜਾਂਦੀ ਮਰ ਕੇ,
ਐਪਰ ਜਾਵਾਂਗੀ ਕੁਝ ਕਰਕੇ,

ਲਟ ਲਟ ਬਲਸੀ ਝਮ ਝਮ ਕਰਸੀ,
ਇਹ ਧੁਖਦੀ ਪਈ ਧੂਣੀ।
ਭਲਾ ਭਇਆ ਮੇਰਾ ਚਰਖਾ ਬਣਿਆ,
ਮੈਂ ਕੱਤ ਲਾਂ ਗੀ ਕੋਈ ਪੂਣੀ।

੧੬

ਮੁਲ ਕਰਾ ਲੈ, ਭਾ ਬਣਾ ਲੈ।
ਆਈ ਵਣਜਾਰਨ, ਵਣਜ ਵਿਹਾ ਲੈ।

ਲਾਲੋਂ ਸੁੱਚੇ ਮੋਤੀਓਂ ਮਹਿੰਗੇ,
ਸੱਦੋ ਜੌਹਰੀ ਪਰਖ ਕਰਾ ਲੈ,
ਕੋਈ ਅਨਾੜੀ ਸਦ ਨਾ ਧਰੀਓ,
ਅੱਖ ਪਾਰਖੂ ਲਿਆ ਟਿਕਾ ਲੈ,

ਮੁੱਲ ਕਰਾ ਲੈ, ਭਾ ਬਣਾ ਲੈ।
ਆਈ ਵਣਸਾਰਨ, ਵਣਜ ਵਿਹਾ ਲੈ,

ਸੁਪਨੇ ਨਹੀਂ, ਮੇਰੇ ਅਮਲੀ ਕਾਰੇ,
ਜੇ ਸ਼ਰਦੇ ਤਾਂ ਤੋਲ ਤੁਲਾ ਲੈ,
ਧਰ ਤਕੜੀ ਮੇਰਾ ਪਾਸਾ ਨੀਵਾਂ,
ਜੇ ਲੈਂਦੇ ਜੇ ਛੱਬ ਝੁਕਾ ਲੈ,

ਮੁੱਲ ਕਰਾ ਲੌ, ਭਾ ਬਣਾ ਲੌ ।
ਆਈ ਵਣਜਾਰਣ, ਵਣਜ ਵਿਹਾ ਲੌ ।

ਕੁੰਦਨ ਵਰਗੇ ਸ਼ੁਧ ਇਰਾਦੇ,
ਬੇਸ਼ੱਕ ਜਾ ਕਸੌਟੀ ਲਾ ਲੌ,
ਪਰ ਨਾ ਵੇਚਾਂ ਸਸਤੇ ਮੁੱਲੋਂ,
ਖ਼ੁਦਗਰਜ਼ੀ ਦੀ ਕਾਨ ਹਟਾ ਲੌ,

ਮੁੱਲ ਕਰਾ ਲੌ, ਭਾ ਬਣਾ ਲੌ ।
ਆਈ ਵਣਜਾਰਨ, ਵਣਜ ਵਿਹਾ ਲੌ ।

ਸਿੱਕੇ ਖਰੇ ਪਰਖ ਕੇ ਲੈਸਾਂ,
ਕੱਚੇ ਪਿੱਲੇ ਹੁਣੇ ਚੁਣਾ ਲੌ,
ਟਣ ਟਣ ਕਰਦੇ ਲਹਿ ਲਹਿ ਪੈਂਦੇ,
ਪਾਕ ਪਵਿਤ੍ਰ ਸ਼ੁੱਧ ਚਮਕਾ ਲੌ,

ਮੁੱਲ ਕਰਾ ਲੌ, ਭਾ ਬਣਾ ਲੌ ।
ਆਈ ਵਣਜਾਰਨ, ਵਣਜ ਵਿਹਾ ਲੌ ।

ਸੌਦੇ ਮੇਰੇ, ਮੇਰੇ 'ਨੇਕ ਇਰਾਦੇ',
'ਲੋਕ ਸੇਵਾ' ਏਹਦਾ ਮੁੱਲ ਚੁਕਾ ਲੌ,
ਇਕ ਜ਼ਬਾਨ ਤੇ ਇਕੋ ਮੁੱਲ ਜੇ,
ਜੇ ਪੁਜਦਾ ਜੇ ਤਾਂ ਅਟਕਾ ਲੌ,

ਮੁੱਲ ਕਟਾ ਲੋ, ਭਾ ਬਣਾ ਲੋ।
ਆਈ ਵਣਜਾਰਨ, ਵਣਜ ਵਿਹਾ ਲੋ।

੧੭

ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।
ਸਿਪੀਆਂ ਦੇ ਵਿਚ ਸੁੱਚੇ ਮੋਤੀ, ਲੈਣ ਉਬਾਲੇ ਗੀਤ ਮੇਰੇ।

ਹੁਸਨਾਂ ਵਾਲੇ ਡਲ੍ਹਕਦੇ ਤਾਰੇ,
ਅਰਸ਼ਾਂ ਵਿਚੋਂ ਝਲਕਦੇ ਤਾਰੇ,
ਦਿਲ ਦਾ ਦੂਜਾ ਰੂਪ ਨੀ ਸਈਓ, ਨੂਰ ਪਿਆਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

ਕੋਮਲ, ਫੁੱਲ ਦੀ ਲਾਲੀ ਵਾਕਰ,
ਸਜਰੇ, ਮਸਤ ਪਿਆਲੀ ਵਾਕਰ,
ਸੌ ਗਗਨਾਂ ਦੇ ਪਰਦੇ ਵਿਚੋਂ, ਨੀ ਮੈਂ ਭਾਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

ਚੰਨੇ ਵਾਂਗੂ ਚਿੱਟੇ ਚਿੱਟੇ,
ਪਿਆਰੇ ਪਿਆਰੇ ਮਿੱਠੇ ਮਿੱਠੇ,
ਹੰਝੂਆਂ ਦੀ ਗੋਦੀ ਵਿਚ ਬਹਿਕੇ, ਦਰਦਾਂ ਪਾਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

ਦਰਦ ਦਿਲਾਂ ਦੀ ਕੂਕ ਸੁਣਾਂਦੇ,
ਤੁਰਦੇ ਜਾਂਦੇ ਔਂਦੇ ਜਾਂਦੇ,
ਉਮਡ ਉਮਡ ਦੇ ਚਾਓ ਨਿਰਾਲੇ, ਰੀਝਾਂ ਵਾਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

ਪਕੜ ਨਾ ਸੱਕੀਏ ਜਕੜ ਨਾ ਸੱਕੀਏ,
ਮੋੜ ਨਾ ਸੱਕੀਏ ਹੋੜ ਨਾ ਸੱਕੀਏ,
ਕਿਸੇ ਅਮੁੱਕ ਸਾਗਰ ਦੇ ਸੋਮੇ, ਆਣ ਜਿਵਾਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

ਮੋਤੀ ਕੱਢਾਂ ਸਿਪੀਆਂ ਤੋੜਾਂ,
ਇਕ ਇਕ ਪ੍ਰੋਵਾਂ ਸੇਹਰਾ ਜੋੜਾਂ,
ਨੀ ਕੋਈ ਰੱਬੀ ਨੈਣਾਂ ਅੱਗੇ, ਕਰਾਂ ਹਵਾਲੇ ਗੀਤ ਮੇਰੇ।
ਦਿਲ ਦਰਿਆ ਵਿਚ ਕਾਂਗਾਂ ਆਈਆਂ, ਖਾਣ ਉਛਾਲੇ ਗੀਤ ਮੇਰੇ।

## ੧੮

ਜਿਨ੍ਹ ਗੀਤਾਂ ਵਿਚ ਜੀਵਣ ਕੋਈ ਨਹੀਂ,
ਜਿਨ੍ਹ ਵਿਚ ਜੀਉਂਦੇ ਥੀਵਣ ਕੋਈ ਨਹੀਂ,
ਜੀਉਂਦੇ ਦਿਲ ਨਹੀਂ ਜਿਨ੍ਹਾਂ ਅਪਨਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ।

ਕਦੀ ਨਾ ਜੀਵਨ ਕਦੀ ਨਾ ਧੜਕਨ ।
ਕਦੀ ਨਾ ਬੋਲਣ ਕਦੀ ਨਾ ਫਰਕਨ ।
ਜਿਨ੍ਹਾਂ ਕਦੀ ਨਹੀਂ ਰੰਗ ਵਟਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ ।

ਬਿਨ ਸੋਚੇ ਬਿਨ ਪਰਖੇ ਬੋਲੇ ।
ਬਿਨ ਦੇਖੇ ਬਿਨ ਪਰਦਾ ਖੋਲ੍ਹੇ ।
ਉਹ ਬੇ-ਜਾਨ ਸ੍ਵਰਗ ਨਹੀਂ ਪਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ ।

ਜਿਸ ਮੌਸਮ ਨਹੀਂ ਕਦੇ ਬਹਾਰਾਂ,
ਟੁਟੀਆਂ ਤਰਬਾਂ ਢਿਲੀਆਂ ਤਾਰਾਂ,
ਉਹ ਸਾਜ ਤੇ ਮੈਂ ਨਹੀਂ ਵਜਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ ।

ਸਦੀਓਂ ਬੁੱਢੇ ਝੁਰੜੀਆਂ ਵਾਲੇ,
ਆਸ-ਹੀਣ ਟੁੱਟੇ ਹੋਏ ਪਿਆਲੇ,
ਉਹ ਪਿਆਲੇ ਮੈਂ ਮੂੰਹ ਨਹੀਂ ਲਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ ।

ਜਿਸ ਵੱਲਾਂ ਨਹੀਂ ਤਾਣਾ ਤਣਨਾਂ,
ਠੰਢੀਆਂ ਮਿੱਠੀਆਂ ਛਾਵਾਂ ਬਣਨਾਂ,

ਉਹ ਪੌਦੇ ਤੇ ਮੈਂ ਨਹੀਂ ਲਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ।

ਜਿਸ ਵਿਚ ਨਵੇਂ ਤਰਾਨੇ ਕੋਈ ਨਹੀਂ,
ਨਵ-ਜੀਵਣ ਦੇ ਗਾਣੇ ਕੋਈ ਨਹੀਂ,
ਜਿਨ੍ਹਾਂ ਜੀਵਣ ਕਦੇ ਨਹੀਂ ਮਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ।

ਜੇਹੜੇ ਟੁਟੀਆਂ ਜੋੜ ਨਹੀਂ ਸਕਦੇ,
ਲੜਨੋਂ ਭਿੜਨੋਂ ਹੋੜ ਨਹੀਂ ਸਕਦੇ,
ਜਿਨ੍ਹਾਂ ਵੀਰ ਵਿਛੋੜ ਵਿਖਾਣੇ,
ਉਹ ਗੀਤ ਤੇ ਮੈਂ ਨਹੀਂ ਗਾਣੇ।

## ੧੯

ਮੈਂ ਬੇਸ਼ਕ ਮੁਕ ਜਾਸਾਂ, ਐਪਰ ਇਹ ਮੁਕਨੇ ਨਹੀਂ।
ਮੈਂ ਭਾਵੇਂ ਰੁਕ ਜਾਸਾਂ, ਇਹ ਕਦੀ ਵੀ ਰੁਕਨੇ ਨਹੀਂ।

ਕੋਈ ਦੂਰ ਨਿਸ਼ਾਨਾ ਏਂ, ਮੇਰੇ ਖ਼ਾਬ ਅਰੁਕਵੇਂ ਨੇ।
ਮੇਰੀ ਪੀੜ ਅਨੋਖੀ ਏ, ਮੇਰੇ ਗੀਤ ਅਮੁਕਵੇਂ ਨੇ।

ਕੁਝ ਦਿਲ ਨੇ ਸੁਣਿਆਂ ਏ, ਕੁਝ ਅੱਖਾਂ ਪੜ੍ਹਿਆ ਏ।
ਅੰਦਰ ਡੂੰਘਾਈ ਵਿਚ, ਇਹ ਕੁਝ ਜਾ ਵੜਿਆ ਏ।

ਇਸ ਸੱਚੇ ਸੋਮੇ ਦੇ, ਸਭ ਭਾਗ ਅਸੁਕਵੇਂ ਨੇ ।
ਮੇਰੀ ਪ੍ਰੀਤ ਅਨੋਖੀ ਏ, ਮੇਰੇ ਗੀਤ ਅਮੁਕਵੇਂ ਨੇ ।

ਮੇਰੇ ਲੰਬੇ ਦਾਈਏ ਨੇ, ਮੇਰੀਆਂ ਉਚੀਆਂ ਰੀਝਾਂ ਨੇ ।
ਕੋਈ ਵਡੀਆਂ ਆਸਾਂ ਨੇ, ਦੂਰੀ ਦੀਆਂ ਨੀਝਾਂ ਨੇ ।

ਇਹ ਸਭ ਦੇ ਸਾਂਹਵੇ ਨੇ, ਮੇਰੇ ਰਾਓ ਅਲੁਕਵੇਂ ਨੇ ।
ਮੇਰੀ ਪ੍ਰੀਤ ਅਨੋਖੀ ਏ, ਮੇਰੇ ਗੀਤ ਅਮੁਕਵੇਂ ਨੇ ।

## ੨੦

ਹਾਇ ਮੇਰੇ ਗੀਤ ਇਹ ਗੀਤ ਨਹੀਂ ਜੇ,
ਦਰਦ ਵੰਦਾਂ ਦੀਆਂ ਆਹੀਂ ।

ਦਰਦਾਂ ਦਾ ਚੰਨ ਪੂਰਣ ਰੋਸ਼ਨ,
ਲਹਿਰਾਂ ਜਾਣ ਉਤਾਹੀਂ ।

ਸਾਗਰ ਸੀਨੇ ਤੁਣਕੇ ਵੱਜਨ,
ਵੱਜਨ ਰਿਸ਼ਮਾਂ ਰਾਹੀਂ ।

ਹਾਇ ਮੇਰੇ ਗੀਤ ਇਹ ਗੀਤ ਨਹੀਂ ਜੇ,
ਦਰਦ ਵੰਦਾਂ ਦੀਆਂ ਆਹੀਂ ।



ਕੋਈ ਨਾ ਸਾਨੂੰ ਹੰਝੂ ਆਖੇ,
ਕੋਈ ਨਾ ਸਾਨੂੰ ਅੱਥਰੂ ਆਖੇ,
ਨਾ ਅਸੀ ਅੱਥਰੂ ਨਾ ਅਸੀ ਹੰਝੂ,
ਅਸੀ ਜੇ ਗੁੰਗੇ ਗੀਤ,
ਅਸੀ ਜੇ ਗੁੰਗੇ ਗੀਤ ਵੇ ਲੋਕੋ !
ਅਸੀ ਜੇ ਗੁੰਗੇ ਗੀਤ ।

ਸਜਰੇ ਸਜਰੇ ਨਿਖਰੇ ਨਿਖਰੇ,
ਤਾਜ਼ੇ ਤਾਜ਼ੇ ਨਿਤਰੇ ਨਿਤਰੇ,
ਅਸੀ ਬੇ-ਦਾਗ ਹੁਸਨ ਵੇ ਲੋਕੋ,
ਅਸੀ ਪਾਕੀਜ਼ਾ ਪ੍ਰੀਤ,
ਅਸੀ ਜੇ ਗੁੰਗੇ ਗੀਤ ਵੇ ਲੋਕੋ !
ਅਸੀ ਜੇ ਗੁੰਗੇ ਗੀਤ ।

ਚੁਪ ਚੁਪੀਤੀਆਂ ਤਾਰਾਂ ਅੰਦਰ,
ਅਣ-ਦਿਸ ਰੂਪ ਬਹਾਰਾਂ ਅੰਦਰ,
ਫੁੱਟ ਵਹਿੰਦੇ ਕੋਈ ਚੀਸ ਨਾ ਵਟਦੇ,
ਅਸੀ ਜੇ ਅਸਲ ਅਤੀਤ,
ਅਸੀ ਜੇ ਗੁੰਗੇ ਗੀਤ ਵੇ ਲੋਕੋ !
ਅਸੀ ਜੇ ਗੁੰਗੇ ਗੀਤ ।

ਤਾਰਿਆਂ ਵਾਕਰ ਲੁਸ ਲੁਸ ਕਰਦੇ,
ਜਗ ਮਗ ਕਰਦੇ ਟੁੱਟ ਟੁੱਟ ਮਰਦੇ,
ਸ਼ਾਇਰ ਨੈਣਾਂ ਦੇ ਬਣ ਕੇ ਪ੍ਰਾਹੁਣੇ,
ਵਹਿ ਤੁਰਨਾ ਸਾਡੀ ਰੀਤ,
ਅਸੀ ਜੇ ਗੁੰਗੇ ਗੀਤ ਵੇ ਲੋਕੋ !
ਅਸੀ ਜੇ ਗੁੰਗੇ ਗੀਤ ।

## ੨੧

ਸ਼ਾਇਰ ਕੁੜੀ ਦੀ ਹਿਕੜੀ ਧੜਕੇ, ਅੱਲ ਵਲੱਲੇ ਗੀਤਾਂ ਲਈ ।
ਸਾਹ ਏਹਦਾ ਚਲਦਾ ਨਬਜ਼ ਫਰਕਦੀ, ਝੱਲ ਵਲੱਲੇ ਗੀਤਾਂ ਲਈ ।

ਏਹ ਜੀਉਂਦੀ,
ਏਹਦੀ ਦੁਨੀਆਂ ਵਸਦੀ ।
ਏਹ ਖਿੜਦੀ,
ਏਹਦੀ ਕਿਸਮਤ ਹਸਦੀ ।
ਹੋਣੀ ਇਸਦੀ,
ਭੇਤ ਨਾ ਦਸਦੀ ।
ਗਲ ਨਹੀਂ ਖੌਰੇ;
ਓਹਦੇ ਵੱਸ ਦੀ ।

ਨਿਕੀ ਜਹੀ ਏਹਦੀ ਜਿੰਦ ਪਈ ਜੀਊਂਦੀ, ਦਰਦਾਂ ਸੱਲੇ ਗੀਤਾਂ ਲਈ।
ਸ਼ਾਇਰ ਕੁੜੀ ਦੀ ਹਿਕੜੀ ਧੜਕੇ, ਅੱਲ ਵੱਲਲੇ ਗੀਤਾਂ ਲਈ।

ਹਿਕੜੀ ਏਹਦੀ,
ਹੂਰਾਂ ਜਾਈ।
ਪਰੀਆਂ ਪਾਲੀ,
ਰਬ ਰਜਾਈ।
ਸੁਪਨਿਆਂ ਵਾਲੀ,
ਅੱਖ ਸਧਰਾਈ।
ਮਸਤ ਪਿਆਲੀ,
ਪ੍ਰੀਤ ਸੁਰਾਹੀ।

ਖ਼ਾਬ ਜੋੜਦੀ, ਆਸ ਲੋੜਦੀ, ਕੱਲ ਮਕੱਲੇ ਗੀਤਾਂ।
ਸ਼ਾਇਰ ਕੁੜੀ ਦੀ ਹਿਕੜੀ ਧੜਕੇ, ਅੱਲ ਵਲੱਲੇ ਗੀਤਾਂ ਲਈ।

ਕਿਥੋਂ ਔਂਦੇ ?
ਕਿਥੇ ਜਾਂਦੇ ?
ਗੀਤ ਏਹਦੇ ਨੇ,
ਜੁਗ ਪਲਟਾਂਦੇ।
ਸੀਨੇ ਵਿਚ ਇਕ,
ਅੱਗ ਮਘਾਂਦੇ।
ਉਥਲ ਪਥੱਲੀ,

ਜੇਹੀ ਮਚਾਂਦੇ।

ਪਰ ਵੀ ਫੇਰ ਕੁੜੀ ਏਹ ਜੀਵੇ, ਇਨ੍ਹਾਂ ਨਿਚੱਲੇ ਗੀਤਾਂ ਲਈ।

ਸ਼ਾਇਰ ਕੁੜੀ ਦੀ ਹਿਕੜੀ ਧੜਕੇ, ਅੱਲ ਵਲੱਲੇ ਗੀਤਾਂ ਲਈ।

## ੨੨

ਪਤਾ ਨਹੀਂ ਏਨ੍ਹਾਂ ਅੱਖੀਆਂ ਵਿਚ ਕਿਓਂ,
ਹੰਝੂ ਸਾਗਰ ਰਹਿੰਦੇ ਨੇ।

ਪਤਾ ਨਹੀਂ ਏਨ੍ਹਾਂ ਹੰਝੂਆਂ ਵਿਚੋਂ,
ਗੀਤ ਕਿਉਂ ਫੁਟ ਫੁਟ ਵਹਿੰਦੇ ਨੇ।

ਪਤਾ ਨਹੀਂ ਇਹ ਗੀਤ ਕਾਸਨੂੰ,
ਦਰਦ ਕਹਾਣੀ ਕਹਿੰਦੇ ਨੇ।

ਪਤਾ ਨਹੀਂ ਇਸ ਦਰਦ ਭਣੀ ਦੇ,
ਡੂੰਘੇ ਘਾਉ ਕਿਉਂ ਪੈਂਦੇ ਨੇ।

ਪਤਾ ਨਹੀਂ ਕਿਓਂ ਘਾਵਾਂ ਵਿਚੋਂ,
ਰੱਤ ਛਮਾ ਛਮ ਵੱਗਦੀ ਏ।

ਪਤਾ ਨਹੀਂ ਕਿਓਂ ਰਤ ਦੀ ਪੀੜਾ,
ਡਾਢੀ ਮਿਠੀ ਲਗਦੀ ਏ।

ਪਤਾ ਨਹੀਂ ਕਿਉਂ ਮਿੱਠੀ ਪੀੜਾ,
ਹਲਕੇ ਹਲਕੇ ਮੱਘਦੀ ਏ।

ਪਤਾ ਨਹੀਂ ਕਿਉਂ ਮੱਘਦੀ ਮੱਘਦੀ,
ਸ਼ਮ੍ਹਾ ਅਖ਼ੀਰ ਨੂੰ ਜਗਦੀ ਏ।

ਪਤਾ ਨਹੀਂ ਇਸ ਸ਼ਮ੍ਹਾ ਉੱਤੇ ਕਿਉਂ,
ਵਾਉ ਪ੍ਰੀਤ ਦੀ ਝੁਲਦੀ ਏ।

ਪਤਾ ਨਹੀਂ ਕਿਉਂ ਸੁਲਗ ਸੁਲਗ ਕੇ,
ਦਿਨ ਦਿਨ ਲਟ ਲਟ ਬਲਦੀ ਏ।

ਪਤਾ ਨਹੀਂ ਇਸ ਬਲਦੀ ਤੇ ਕਿਉਂ,
ਦਿਲ ਦੀ ਟੁਕੜੀ ਢਲਦੀ ਏ।

ਪਤਾ ਨਹੀਂ ਕਿਉਂ ਪਾਣੀ ਬਣਕੇ,
ਅੱਖੀਆਂ ਨੂੰ ਜਾ ਮਿਲਦੀ ਏ।

੨੩

ਕੀ ਕਰਾਂ ਮੈਂ ਏਨ੍ਹਾਂ ਸੋਨੇ ਦੀਆਂ ਤਾਰਾਂ,
ਭੁੱਲ ਨਾ ਸੱਕਾਂ ਬਾਗ਼ ਬਹਾਰਾਂ,
ਕੱਚੀਆਂ ਕੱਚੀਆਂ ਅੰਬੀਆਂ ਉਤੋਂ, ਖਿਓ ਦੀ ਚੂਰੀ ਘੋਲਾਂ।
ਸਾਨੂੰ ਚੰਗੀਆਂ ਨੇ ਹਰੀਆਂ ਰੌਲਾਂ।

ਹਾਏ ਓਹ ਅੰਬੀਆਂ ਕੱਚੀਆਂ ਕੱਚੀਆਂ,
ਕੱਚੀਆਂ ਅੰਬੀਆਂ ਲੂ ਲੂ ਰੱਚੀਆਂ,

ਕਚੀਆਂ ਅੰਬੀਆਂ ਦੇ ਪੈਰਾਂ ਹੇਠਾਂ, ਸੌ ਸੌ ਮੇਵੇ ਰੋਲਾਂ ।
ਸਾਨੂੰ ਚੰਗੀਆਂ ਨੇ ਹਰੀਆਂ ਗੋਲ੍ਹਾਂ ।

ਸੁਕੀ ਹੋਈ ਜੰਡ ਕਰੀਰ ਦੇ ਉਤੇਂ,
ਉਸ ਚਸ਼ਮੇ ਦੇ ਨੀਰ ਦੇ ਉਤੋਂ,

ਇਸ ਸੋਨੇ ਦੇ ਪਿਆਲੇ ਦਾ ਪਾਣੀ, ਸਣ ਖੁਸ਼ਬੂਆਂ ਡੋਲ੍ਹਾਂ ।
ਸਾਨੂੰ ਚੰਗੀਆਂ ਨੇ ਹਰੀਆਂ ਗੋਲ੍ਹਾਂ

ਗੋਲ੍ਹਾਂ ਟੁਕਾਂ, ਟੁੱਕ ਟੁੱਕ, ਸੁੱਟਾਂ,
ਫੇਰ ਉਡਣ ਦੀਆਂ ਮੌਜਾਂ ਲੁੱਟਾਂ,

ਲੋਟ ਪੱਟ ਪੈਂਛੀ ਪੜ੍ਹਨ ਦੇ ਨਾਲੋਂ, ਦਿਲ ਦੀਆਂ ਆਈਆਂ ਬੋਲਾਂ ।
ਸਾਨੂੰ ਚੰਗੀਆਂ ਨੇ ਹਰੀਆਂ ਗੋਲ੍ਹਾਂ ।

ਬੇਲੇ ਦੇ ਬੇਲੀ ਵਿਛੋੜੇ ਸਾਡੇ,
ਓ ਸੱਯਾਦ ! ਇਹ ਕਹਿਰ ਤੁਸਾਡੇ,

ਹਉਕੇ ਲਵਾਂ ਤੇ ਫਰ ਫਰ ਰੋਵਾਂ, ਡਾਰਾਂ ਦੀਆਂ ਮੌਜਾਂ ਟੋਲਾਂ ।
ਸਾਨੂੰ ਚੰਗੀਆਂ ਨੇ ਹਰੀਆਂ ਗੋਲਾਂ ।

ਕਿੱਥੇ ਉਹ ਨੀਲ-ਗਗਨ ਦੀਆਂ 'ਵਾਵਾਂ',

ਕਿਥੇ ਉਹ 'ਖੁਲ੍ਹ' ਦੀਆਂ ਖੁਲ੍ਹੀਆਂ ਛਾਵਾਂ,

ਆਪਣੀ ਕੈਦ ਤੁਸਾਂ ਦਾ ਹਾਸਾ, ਮੈਂ ਕੇਹੜੀ ਤੱਕੜੀ ਤੋਲਾਂ।
ਸਾਨੂੰ ਚੰਗੀ ਨੇ ਹਰੀਆਂ ਗੋਲ੍ਹਾਂ।

੨੪

ਦੰਦਾਂ ਦੇ ਹੇਠਾਂ ਕੋਈ ਬੁਲ੍ਹ ਚਬਾ ਕੇ,
ਪ੍ਰਣ-ਪਾਨ ਦਾ ਬੀੜਾ ਹੱਥ ਉੱਤੇ ਚਾ ਕੇ,
ਕੋਈ ਬਿਜਲੀ ਵਰਗੀ ਫੁਰਤੀ ਚਮਕਾ ਕੇ,
ਕੋਈ ਪਰਬਤ ਵਰਗੀ ਦ੍ਰਿੜ੍ਹਤਾ ਲਿਸ਼ਕਾ ਕੇ,
ਦਰਿਆਵਾਂ ਵਰਗੇ ਦੋ ਪੈਰ ਬਣਾ ਕੇ,
ਵੇ ਲਹਿਰਾਂ ਵਰਗੇ ਕੋਈ ਚਾਉ ਜਗਾ ਕੇ,
ਕੋਈ ਵੱਟ ਕਚੀਚੀ ਜੁੱਸਾ ਕੰਬਾ ਕੇ,
ਦੰਦਾਂ ਨੂੰ ਪੀਹ ਕੇ, ਕੋਈ ਭਵਾਂ ਚੜ੍ਹਾ ਕੇ,
ਕੋਈ ਭਰੀ ਜਵਾਨੀ ਦਾ ਜੋਸ਼ ਜਗਾ ਕੇ,
ਸੀਨਾ ਧੜਕਾ ਕੇ ਤੇ ਲਹੂ ਗਰਮਾ ਕੇ,
ਓ ਜਾਗਰਤਾ ਦੀ ਤਲਵਾਰ ਘੁਮਾ ਕੇ,
ਤੇ ਅਨਖ-ਪਿਆਲੇ ਵਿਚ ਨੋਕ ਡੁਬਾ ਕੇ,
ਨੈਣਾਂ ਦੀਆਂ ਪਲਕਾਂ ਨੂੰ ਸਾਣ ਚੜ੍ਹਾ ਕੇ,
ਇਹ ਜੋਬਣ ਮੱਤੇ ਡੌਲੇ ਫ਼ਰਕਾ ਕੇ,

ਸ੍ਵੈਤੰਤ੍ਰਤਾ ਦੀ ਭੀਕ ਲਗਾ ਕੇ,
ਉੱਠ ਜਾਗ ਜਵਾਨਾ ! ਕੋਈ ਗ਼ੈਰਤ ਖਾ ਕੇ !

੨੫

ਰਗ ਰਗ ਜੁਆਨੀ ਧਾ ਜਾਏ,
ਨੈਣੀ ਖ਼ੁਮਾਰੀ ਛਾ ਜਾਏ,
ਕੋਈ ਜਾਗ ਪਏ ਨਵੀਨਤਾ,
ਤੇਰੇ ਜਾਗ੍ਰਤ ਦੇ ਗੀਤ ਸੁਣ ।

ਜਜ਼ਬੇ ਭਰੇ ਤੇਰੇ ਰਾਗ ਸੁਣ,
ਤੇਰੇ ਦਿਲ ਦੀ ਸੱਚੀ' ਵਾਜ ਸੁਣ,
ਕਿਸੇ ਦੀ ਸੁੱਤੀ ਗੂੰਜ ਪਏ,
ਤੇਰੀ ਉੱਚੀ ਡੂੰਘੀ ਪ੍ਰੀਤ ਸੁਣ ।

ਗੀਤਾਂ 'ਚ ਜਾਦੂ ਪਾ ਦੇਈਂ,
ਦੁਨੀਆਂ ਦਾ ਰੰਗ ਵਟਾ ਦੇਈਂ,
ਕੋਈ ਸਾਹਸ, ਦਿਲ ਧੜਕਾ ਦਏ,
ਖੁੱਲ੍ਹਾਂ ਭਰੀ ਤੇਰੀ ਰੀਤ ਸੁਣ ।

## ੨੬

ਆਪਣੀ ਦੁਨੀਆਂ ਆਪ ਤੂੰ ਹੈਂ,
ਜਾਗਰਤ ਦਾ ਮਾਪ ਤੂੰ ਹੈਂ,
ਦੋਸ਼ ਲਾਨਾ ਏਂ ? "ਕਰਮ-ਭਾਗ"
ਜਾਗ ! ਨੌ ਜੁਆਨ ਜਾਗ !!

ਆਪਣੀ ਕਿਸਮਤ ਆਪ ਲਿਖ ਤੂੰ,
ਕਿਸ ਨੂੰ ਤੱਕਨਾ ਏਂ ਆਪ ਸਿਖ ਤੂੰ,
ਹੋਂਦ ਦੀ ਫੜ ਆਪ ਵਾਗ,
ਜਾਗ ! ਨੌ ਜੁਆਨ ਜਾਗ !!

ਰੰਗ ਵਟਾਅ ਦੇ, ਜੰਗ ਹਟਾਅ ਦੇ,
ਖਿੜ ਪਏ ਖੇੜਾ, ਪਿਆਰ ਲਹਿਰਾ ਦੇ,
ਕਲੀ ਕਲੀ ਤੇ ਬਾਗ ਬਾਗ,
ਜਾਗ ! ਨੌ ਜੁਆਨ ਜਾਗ !!

ਜੇ ਕੋਈ ਤੱਕਿਆ ਹਈ ਨਿਸ਼ਾਨਾ,
ਪਹਿਲ ਕਰ, ਨਾ ਲਭ ਬਿਹਾਨਾ,
ਰਾਹ ਦੀ ਮੁਸ਼ਕਲ ਆਪ ਝਾਗ,
ਜਾਗ ! ਨੌ ਜੁਆਨ ਜਾਗ !!

ਤੁਰਦਾ ਤੁਰਦਾ ਥੱਕ ਨਾ ਜਾਵੀਂ,
ਦੂਰ ਮੰਜ਼ਲ ਤੋਂ ਅੱਕ ਨਾ ਜਾਵੀਂ,
ਅਰਸ਼ਾਂ ਵਿੱਚ ਨਿਸ਼ਾਨੇ ਲਾਈਂ,
ਵੇ ਰਾਹੀਆ ਦੂਰ ਦਿਆ !

ਜੀਊ ਸੱਕੀਂ ਕੋਈ ਜੀਂਦਾ ਜੀਵਣ,
ਦੂਜਿਆਂ ਦੇ ਲਈ ਥੀਂਦਾ ਜੀਵਣ,
ਹਿੰਮਤ ਦੀ ਕੋਈ ਲੋਅ ਲਗਾਈਂ,
ਵੇ ਆਸ਼ਕ ਨੂਰ ਦਿਆ !

ਜਿਸਦੀ ਹੋਂਦ ਕਿਸੇ ਲਈ ਹੋਵੇ,
ਮਕਸਦ ਕੋਈ ਇਸੇ ਲਈ ਹੋਵੇ,
ਕੋਈ ਅਪਹੁੰਚ ਨਾ ਜਾਣੀਂ ਕੁਛ,
ਪਾਂਧੀ ਕੋਹਤੂਰ ਦਿਆ !

ਫੁੱਲ ਖਿੜਨਗੇ, ਫਲ ਲੱਗਣਗੇ,
ਆਸ ਤੇਰੀ ਦੇ ਰਸ ਵੱਗਣਗੇ,
ਧੁਪਾਂ ਵਿਚ ਮੁਰਝਾ ਨਾ ਜਾਈਂ,
ਵੇ ਦਾਣਿਆਂ ਬੂਰ ਦਿਆ !

ਉੱਠ ਓਏ ਸ਼ਾਇਰ ! ਉੱਠ ਮੁਸੱਵਰ।
ਦਿਲ ਦੀ ਪੀੜ ਦਾ ਲਾਹ ਤਸੱਵਰ।

ਦੇਹ ਕਲਮ ਨੂੰ ਜੋਸ਼ ਜੁਆਨੀ।
ਦਿਲ ਆਈ ਕਹਿ ਦੇ ਮਸਤਾਨੀ।
ਮਨ ਆਈਆਂ ਨਾ ਮਨ ਵਿੱਚ ਰਖੀਂ।
ਖੁਲ੍ਹ ਦਾ ਸਵਾਦ ਜ਼ਰਾ ਚਾ ਚਖੀਂ।
ਮਨ ਦੀ ਘੁੰਡੀ ਰੱਜ ਕੇ ਖੋਲ੍ਹੀਂ।
ਸਭ ਦੀ ਵਾਹਵਾ ਦਿਲ ਤੋਂ ਘੋਲੀਂ।

ਉੱਠ ਓਏ ਸ਼ਾਇਰ ! ਉੱਠ ਮੁਸੱਵਰ।
ਦਿਲ ਦੀ ਪੀੜ ਦਾ ਲਾਹ ਤਸੱਵਰ।

ਕੀ ਹੋਇਆ ਪਰਵਾਨ ਨਾ ਪੈਸੀ।
ਦਿਲ ਮਨਜ਼ੂਰ ਤੇਰਾ ਕਰ ਲੈਸੀ।
ਘੜੀ ਮੁੜੀ ਫਿਰ ਓਹੋ ਜਹੀਆਂ।
ਕਿਓਂ ਕੋਈ ਨਵੀਆਂ ਔਣੋਂ ਰਹੀਆਂ।
ਦਿਸਦੇ ਜ਼ਖਮ ਤੇ ਮੁੜ ਮੁੜ ਦੱਸਨੈ।
ਖ਼ਾਬ ਦੀ ਦੁਨੀਆਂ ਵਿੱਚ ਨਾ ਵੱਸਨੈ।

ਉੱਠ ਓਏ ਸ਼ਾਇਰ ! ਉੱਠ ਮੁਸੱਵਰ।
ਦਿਲ ਦੀ ਪੀੜ ਦਾ ਲਾਹ ਤਸੱਵਰ।

ਚਿੱਟਾ ਮੂੰਹ ਪਰ ਦਿਲ ਕਿਉਂ ਕਾਲਾ।
ਨਿੱਘੀਆਂ ਜੱਫੀਆਂ ਤੋੜਨ ਵਾਲਾ।
ਹਾਇ ਘੁੱਟਦੇ ਹੱਥ ਤੋੜ ਵਿਛੋੜੇਂ।
ਖੁੱਲ੍ਹ ਦੀਆਂ ਵਾਗਾਂ ਮੁੜ ਮੁੜ ਮੋੜੇਂ।
ਇਸ ਦਿਲ ਨੂੰ ਕੋਈ ਪਿਆਰ ਸਿਖਾਦੇ।
ਇਸ ਕੋਰੇ ਤੇ ਰੰਗ ਚੜ੍ਹਾ ਦੇ।
ਉੱਠ ਓਏ ਸ਼ਾਇਰ! ਉੱਠ ਮੁਸੱਵਰ।
ਦਿਲ ਦੀ ਪੀੜ ਦਾ ਲਾਹ ਤਸੱਵਰ।

ਅਣ ਦਿਸਦੇ ਕੋਈ ਦੂਰ ਦੇ ਸੁਪਨੇ।
ਵਿੱਚ ਹਨ੍ਹੇਰੇ ਨੂਰ ਦੇ ਸੁਪਨੇ।
ਲੋ ਲਗਾ ਦੇ ਰਾਹ ਦਿਖਾ ਦੇ।
ਚੰਨ ਚਾਨਣੀ ਰਸਤੇ ਪਾ ਦੇ।
ਹਸਦੇ ਮੂੰਹ ਦਾ ਦਿਲ ਭੀ ਹੱਸੇ।
ਘੁਟਦੀਆਂ ਬਾਹਵਾਂ ਦਿੱਲ ਭੀ ਕੱਸੇ।
ਉੱਠ ਓਏ ਸ਼ਾਇਰ! ਉੱਠ ਮੁਸੱਵਰ।
ਦਿਲ ਦੀ ਪੀੜ ਦਾ ਲਾਹ ਤਸੱਵਰ।

## ੨੯

ਜਾ ਵੇ ਬੀਰ ਸਿਪਾਹੀਆ ਜਾ,

ਵਤਨ ਤੋਂ ਕਰ ਦੇ ਜਾਨ ਫ਼ਿਦਾ,
ਮੁਰਦਾ ਮੁਲਕ ਦੀ ਅਣਖ ਜਗਾ।

ਅਣਖ ਜਗਾ ਦੇ ਜੀਵਣ ਪਾ ਦੇ।
ਜੀਵਣ ਵਿਚ ਕੋਈ ਜਾਗ੍ਰਤ ਲਿਆ ਦੇ।
ਸੁਤਿਆਂ ਨੂੰ ਤੂੰ ਦੇਈਂ ਉਠਾ,
ਉਠਿਆਂ ਨੂੰ ਤੂ ਦੇਈਂ ਤੁਰਾ,
ਤੁਰਦਿਆਂ ਨੂੰ ਤੂ ਸਿਖਰ ਪਹੁੰਚਾ।

ਜਾ ਵੇ ਬੀਰ ਸਿਪਾਹੀਆ ਜਾ,
ਵਤਨ ਤੋਂ ਕਰਦੇ ਜਾਨ ਫ਼ਿਦਾ,
ਮੁਰਦਾ ਮੁਲਕ ਦੀ ਅਣਖ ਜਗਾ।

ਅੱਜ ਲੋੜੀ ਦੀ ਕੋਈ ਜ਼ਿੰਦਗਾਨੀ,
ਜ਼ਿੰਦਗਾਨੀ ਦੀ ਦੇ ਕੁਰਬਾਨੀ,
ਕੁਰਬਾਨੀ ਤੇ ਮੰਗਦੇ ਪੰਜ ਦਰਿਆ,
ਪੰਜ ਦਰਿਆ ਦੇ ਬੀਰ ਭਰਾ,
ਵੀਰ ਭਰਾਵਾ! ਗ਼ੈਰਤ ਖਾ।

ਜਾ ਵੇ ਬੀਰ ਸਿਪਾਹੀਆ ਜਾ,
ਵਤਨ ਤੋਂ ਕਰਦੇ ਜਾਨ ਫ਼ਿਦਾ,
ਮੁਰਦਾ ਮੁਲਕ ਦੀ ਅਣਖ ਜਗਾ।

ਮੰਦਰ ਮਸਜਦ ਰੱਖ ਦੇ ਲਾਂਭੇ,
ਰਾਮ ਤੇ ਅੱਲਾ ਸੱਭ ਦੇ ਸਾਂਝੇ,
ਦੇਸ਼ ਪ੍ਰੇਮ ਦੀ ਸ਼ਮਾ ਜਗਾ,
ਇਸ ਸ਼ਮਾ ਤੋਂ ਸਦਕੇ ਜਾ,
ਬਣ ਪਰਵਾਨਾ ਜਾਨ ਘੁਮਾ।

ਜਾ ਵੇ ਬੀਰ ਸਿਪਾਹੀਆ ਜਾ,
ਵਤਨ ਤੋਂ ਕਰਦੇ ਜਾਨ ਫ਼ਿਦਾ,
ਮੁਰਦਾ ਮੁਲਕ ਦੀ ਅਣਖ ਜਗਾ।

ਘਟਾ ਕਾਲੀਆਂ ਰਲ ਮਿਲ ਆਈਆਂ,
ਗ਼ਮ ਬੱਦਲੀਆਂ ਦੇਸ਼ ਤੇ ਛਾਈਆਂ,
ਰਾਤ ਨਿਰਾਸਾ ਦਾ ਪਰਦਾ ਚਾ,
ਚੰਨ ਜਹੇ ਮੁੱਖ ਤੋਂ ਘੁੰਗਟ ਲਾਹ,
ਆਸ ਪਰੀ ਦਾ ਮੁੱਖ ਦਿਖਲਾ।

ਜਾ ਵੇ ਬੀਰ ਸਿਪਾਹੀਆ ਜਾ,
ਵਤਨ ਤੋਂ ਕਰਦੇ ਜਾਨ ਫ਼ਿਦਾ,
ਮੁਰਦਾ ਮੁਲਕ ਦੀ ਅਣਖ ਜਗਾ।

੩੦

**ਪਿਪਲ ਦਿਆ ਪੱਤਿਆ ਵੇ, ਕੇਹੀ ਖੜ ਖੜ ਲਾਈ ਆ।**

ਪੱਤ ਝੜੇ ਪੁਰਾਣੇ ਵੇ, ਰੁੱਤ ਨਵਿਆਂ ਦੀ ਆਈ ਆ ।
ਹੁਣ ਰੰਗ ਰੰਗੀਲੇ ਵੇ,
ਕੋਈ ਸੋਹਜ ਸਜੀਲੇ ਵੇ,
ਤੇਰੇ ਪੈ ਗਏ ਪੀਲੇ ਵੇ, ਕਿਸੇ ਥਾਓਂ ਵਟਾਈ ਆ ।

ਕੋਈ ਨਵੀਂ ਪਨੀਰੀ ਵੇ,
ਪਈ ਫੁੱਟ ਅੰਗੂਰੀ ਵੇ,
ਤੇਰੀ ਹੋ ਗਈ ਪੂਰੀ ਵੇ, ਹੁਣ ਝੜਨ ਤੇ ਆਈ ਆ ।

ਹੁਣ ਵਧਨਾ ਅੱਗੇ ਵੇ,
ਕੋਈ ਚਿਰ ਨਾ ਲੱਗੇ ਵੇ,
ਤੇਰੇ ਰੰਗ ਨੇ ਬੱਗੇ ਵੇ, ਤੇਰੀ ਅੱਖ ਅਲਸਾਈ ਆ ।

ਹੁਣ ਤਿਖੀਆਂ ਤੋਰਾਂ ਵੇ,
ਹੁਣ ਆਉਣਾ ਹੋਰਾਂ ਨੇ,
ਤੇਰੀ ਕੰਬਦੀ ਸੋਟੀ ਵੇ, ਤੇਰੀ ਗੱਲ ਥਿੜਕਾਈ ਆ ।

ਹੁਣ ਖੜ ਖੜ ਕਹਿਣਾ ਕੀ ?
ਹੁਣ ਅੜ ਅੜ ਬਹਿਣਾ ਕੀ ?
ਗਏ ਲੱਦ ਜ਼ਮਾਨੇ 'ਉਹ', ਹੁਣ 'ਇਹ' ਰੁੱਤ ਆਈ ਆ ।

---

ਇਕ ਪੰਜਾਬੀ ਗੀਤ ਦੇ ਅਧਾਰ ਉੱਤੇ

ਉੱਠ ! ਸੁਰ ਕਰ ਤਾਰਾਂ ਨੂੰ, ਮਿੱਠੀਆਂ ਝਣਕਾਰਾਂ ਨੂੰ ।
ਜਹੇ ਗੀਤ ਸੁਣਾ ਦੇ ਵੇ, ਸੁੱਤੇ ਹੋਏ ਪਿਆਰਾਂ ਨੂੰ ।
ਇਸ ਤੱਤੀ ਲੂ ਉੱਤੇ, ਕੋਈ ਛੱਟਾ ਪਾ ਦੇ ਵੇ, !
'ਕੁਝ ਕਿਸੇ ਲਈ ਕਰ ਸਕਣ' ਦੀ, ਵਾ ਰੁਮਕਾ ਦੇ ਵੇ !

ਆਹ ! ਸੁੰਨੀ ਹੋਈ ਪਈ ਉ, ਗਰਮੀ ਪਿਆਰਾਂ ਦੀ ।
ਹਾਇ ! ਮੌਤ ਭੀ ਚੁਭਦੀ ਨਹੀਂ, ਹਮਵਤਨਾਂ ਯਾਰਾਂ ਦੀ ?
ਬਣ ਲਾਟਾਂ ਚਮਕ ਪਏ, ਕੋਈ ਚਿਣਗ ਲਗਾ ਦੇ ਵੇ !
ਇਸ ਦਿਲ ਦੀ ਧੜਕਨ ਦੀ, ਟੱਕ ਟੱਕ ਸੁਣਾ ਦੇ ਵੇ !

ਕੋਈ ਤੱਤਾ ਹਉਕਾ ਨਹੀਂ, ਵੀਰਾਂ ਦਿਆਂ ਵੈਣਾਂ ਵਿੱਚ ।
ਹੰਝੂ ਭੀ ਜੰਮ ਗਏ, ਬੇ-ਦਰਦੇ ਨੈਣਾਂ ਵਿਚ ?
ਪਥਰ ਤੋਂ ਕਰੜਿਆਂ ਦੇ, ਉਠ ਮਨ ਪੰਘਰਾ ਦੇ ਵੇ !
ਸੁਤੀਆਂ ਹੋਈਆਂ ਰੀਝਾਂ ਵਿਚ,ਕੋਈ ਕਾਂਬਾ ਲਿਆ ਦੇ ਵੇ !

ਚਟਿਆਈ ਵਰਤ ਗਈ, ਪੀਲੱਤਣ ਆਈ ਪਈ ।
ਓਹ ਲਾਲੀ ਉੱਡ ਗਈ, ਮੁਰਦਿਆਣੀ ਛਾਈ ਪਈ ।
ਕੋਈ ਸਾਹ ਸਤ ਪਾ ਦੇ ਵੇ, ਲਾਲੀ ਚਮਕਾ ਦੇ ਵੇ ।
ਠੰਡਾ ਲਹੂ ਖੋਲ਼ ਪਏ, ਡੌਲੇ ਫਰਕਾ ਦੇ ਵੇ !

ਸੋਹਣੇ ਜਿਹੇ ਦਿਲ ਉੱਤੋਂ, ਸੋਹਣੇ ਜਹੇ ਮੂੰਹਾਂ ਤੋਂ ।
ਸਭ ਪਰਦੇ ਲਾਹ ਦੇ ਵੇ, ਇਨ੍ਹਾਂ ਸੁਤੀਆਂ ਰੂਹਾਂ ਤੋਂ ।

ਨਿਰਬਲ ਜਹੇ ਨੈਣਾਂ ਵਿਚ, ਕੋਈ ਕਸਬ ਲਿਆ ਦੇ ਵੇ !
ਅਹ ! ਰਾਹ ਆਜ਼ਾਦੀ ਤੇ, ਮਰ ਮਿਟਨ ਸਿਖਾ ਦੇ ਵੇ !

੩੨

ਬਾਹਰ ਵਾਰ ਕਿਤੇ ਪਿੰਡੋਂ ਜਾ ਕੇ,
ਵਡੇ ਬ੍ਰਿਛ ਦੇ ਹੇਠਾਂ ਆ ਕੇ,
ਰਲ ਮਿਲ ਸਖੀਆਂ ਝੁਰਮਟ ਪਾ ਕੇ,
ਜੀਵਣ ਜੀਉਣਾਂ ਦਿਲ ਦੀਆਂ ਗਾ ਕੇ,

ਗਿਧੇ ਤੇਰੇ ਪਿਆਰੇ ਪਿਆਰੇ !
ਨੀ ਪੰਜਾਬ ਦੀਏ ਮੁਟਿਆਰੇ !

ਪੀਂਘਾਂ ਵਾਲਾ ਝੂਟਿਆਂ ਵਾਲਾ,
ਬੀਤ ਗਿਆ ਤੇਰਾ ਸਾਵਣ ਮਾਂਹ,
ਖੁਲ੍ਹ ਅਕਾਸ਼ ਤੇ ਸੁਰਗੀ ਝੂਟੇ,
ਯਾਦ ਆਇਆ ਤੈਨੂੰ ਅਜੇ ਵੀ ਨਾਂਹ ?

ਨੀਂਦ ਤੇਰੀ ਤੋਂ ਵਾਰੇ ਵਾਰੇ !
ਨੀ ਪੰਜਾਬ ਦੀਏ ਮੁਟਿਆਰੇ !

ਦਰਿਆਵਾਂ ਨੂੰ ਟਪਣ ਵਾਲੀ,
ਕਦਮ ਬੇਲੇ ਨੂੰ ਚਕਣ ਵਾਲੀ,

ਤਤੇ ਸੜਦੇ ਰੇਤ ਥਲਾਂ ਵਿਚ,
ਪਾਰ ਕੋਹਾਂ ਕਰ ਸੱਕਣ ਵਾਲੀ,
ਕਿਥੇ ਤੇਰੇ ਹਿੰਮਤ ਕਾਰੇ !
ਨੀ ਪੰਜਾਬ ਦੀਏ ਮੁਟਿਆਰੇ !

ਦਿਲ ਦੀ ਸੱਚੀ ਪ੍ਰੀਤੀ ਉਤੋਂ,
ਖੇੜੇ ਰਾਜੇ ਘੋਲਣ ਵਾਲੀ,
ਜਬਰ ਅੱਗੇ ਮੂੰਹ ਖੋਲ੍ਹਣ ਵਾਲੀ,
ਸੱਚ ਨੂੰ ਉੱਚੀ ਬੋਲਣ ਵਾਲੀ,
ਕਿੱਥੇ ਤੇਰੇ ਆਸ ਮੁਨਾਰੇ !
ਨੀ ਪੰਜਾਬ ਦੀ ਮੁਟਿਅਰੇ !

ਖੁੱਲ੍ਹਾ ਡੁਲ੍ਹਾ ਜੀਵਨ ਤੇਰਾ,
ਕਿੱਥੇ ਤੇਰਾ ਨੱਚਣਾ ਗਾਣਾਂ,
ਤੀਆਂ ਆਈਆਂ ਲੰਘ ਵੀ ਗਈਆਂ,
ਭੁੱਲੀ ਦਿਲ ਦੇ ਚਾਓ ਵਿਖਾਣਾ,?
ਯਾਦ ਨਹੀਊਂ ਓਹ ਗੀਤ ਵਿਚਾਰੇ।
ਨੀ ਪੰਜਾਬ ਦੀਏ ਮੁਟਿਆਰੇ !

ਦੇਸ ਤੇਰੇ ਦੀ ਹੋਣੀ ਵਹਿ ਗਈ,
ਫੜਨ ਖੁਣੋਂ ਹੀ ਵਹਿੰਦੀ ਵਹਿ ਗਈ,
ਪਕੜਨ ਤੇ ਸੰਭਾਲਣ ਵਾਲੀ,

ਲਹਿਰ ਆਜ਼ਾਦੀ ਰਹਿੰਦੀ ਰਹਿ ਗਈ,
ਕਿੱਥੇ ਤੇਰੇ ਹੱਥ ਕਰਾਰੇ।
ਨੀ ਪੰਜਾਬ ਦੀਏ ਮੁਟਿਆਰੇ।

ਉੱਠ ! ਤੇ ਬਾਗ਼ ਬਹਾਰ ਲਿਆ ਦੇ,
ਖੁਸ਼ੀਆਂ ਦੀ ਬੁਲਬੁਲ ਚਹਿਕਾ ਦੇ,
ਖੁੱਲ੍ਹ ਦੇ ਪੰਛੀ ਉਤਾਂਹ ਉਡਾ ਦੇ,
ਦੇਸ ਮੁਲਕ ਦਾ ਰੰਗ ਵਟਾ ਦੇ,
ਫ਼ਰਜ਼ ਤੇਰਾ ਤੈਨੂੰ ਹਾਕਾਂ ਮਾਰੇ।
ਨੀ ਪੰਜਾਬ ਦੀਏ ਮੁਟਿਆਰੇ !

## ੩੩

ਫੁੱਟ ਫੁੱਟ ਪੈਂਦੀਆਂ ਸਾਵੀਆਂ ਪੱਤੀਆਂ,
ਫੁੱਲ ਵੀ ਖਿੜ ਖਿੜ ਪੈਣ ਕੁੜੇ !
ਹੱਸ ਹੱਸ ਉੱਤੇ ਬੁਲਬੁਲ ਚਹਿਕੇ,
ਨਵੇਂ ਹਿਲੋਰੇ ਲੈਣ ਕੁੜੇ !
ਲਿਸ਼ਕ ਲਿਸ਼ਕ ਹਰ ਕੋਨਾ ਲਿਸ਼ਕੇ,
ਪੱਤ ਪੁਰਾਣੇ ਢਹਿਣ ਕੁੜੇ !
ਅਦਲਾ ਬਦਲੀ ਹੁੰਦੀ ਆਵੇ,
ਵਹਿਮੀ [illegible] ਢਹਿਣ ਕੁੜੇ !

ਝਰਦਾ ਜਾਂਦਾ ਸੁੰਦਰ ਝਰਨਾ,
ਮਿਲੇ ਨਾ ਪਲ ਭਰ ਰਹਿਣ ਕੁੜੇ !
ਮੁੜ ਪੁੰਘਰਦੇ ਹੋਣ ਪੁਰਾਣੇ,
ਝੜ ਝੜ ਡਿਘਣ ਲਹਿਣ ਕੁੜੇ !
ਹਿਲਨਾ ਜੁਲਨਾ ਨਿਤ ਨਰੋਇਆ,
ਚੁਸਤੀ ਜੀਵਣ ਕਹਿਣ ਕੁੜੇ !
ਤੇਰੀਆ ਨੀਝਾਂ ਧਰਤੀ ਗੱਡੀਆਂ,
ਜ਼ਬਰ ਅਨੀਤੀ ਸਹਿਣ ਕੁੜੇ !
ਪਾਕ ਪਵਿਤ੍ਰ ਕੁਦਰਤ ਖੇੜੇ,
ਕਿਓਂ ਤੈਨੂੰ ਵਰਜਿਤ ਹੈਣ ਕੁੜੇ !
ਰੱਬੀ ਹੁਸਨ ਆਕਾਸ਼ੀ ਤਾਰੇ,
ਤੱਕਨ ਨਾ ਤੇਰੇ ਨੈਣ ਕੁੜੇ !

## ੩੪

ਖਿੜੋ ਖਿੜੋ ਹੁਣ ਖਿੜੋ ਨੀ ਅੜੀਓ !
ਵਿਜਯ-ਮਾਲ ਦੀਓ ਕੋਮਲ ਕਲੀਓ !

ਮਹਿਕ ਉੱਠੇ ਤੁਹਾਡੀ ਸੁੰਦਰ ਮਾਲਾ।
ਸੇਹਰਾ ਕੋਮਲ ਕਲੀਆਂ ਵਾਲਾ।

ਰੂਪ ਵਿਖਾਵੋ ਹੁਸਨ ਖਿੜਾਵੋ,
ਆਸ਼ਾ ਤ੍ਰੇਲ ਦੇ ਜਲ ਵਿਚ ਪਲੀਓ।
ਖਿੜੋ ਖਿੜੋ ਹੁਣ ਖਿੜੋ ਨੀ ਅੜੀਓ!
ਵਿਜਯ-ਮਾਲ ਦੀਓ ਕੋਮਲ ਕਲੀਓ!

ਲੱਖ ਦਿਲਾਂ ਦੀ ਨੀਝ ਤੁਸਾਂ ਵੱਲ!
ਸਦੀਆਂ ਜਾਪਣ ਦੇਰੀ ਪਲ ਪਲ।
ਨਿਕਲ ਕਰੂੰਬਲ ਪੁੰਗਰੀਆਂ ਵੱਲਾਂ,
ਭਰ ਜੋਬਨ ਹੁਣ ਫਲੀਓ ਫੁਲੀਓ।
ਖਿੜੋ ਖਿੜੋ ਹੁਣ ਖਿੜੋ ਨੀ ਅੜੀਓ!
ਵਿਜਯ-ਮਾਲ ਦੀਓ ਕੋਮਲ ਕਲੀਓ!

ਕੁਰਬਾਨੀ ਲਈ ਦੇਸ ਉਡੀਕੇ।
ਪ੍ਰੇਮ ਪਿਆਲਾ ਗੱਟ ਗੱਟ ਪੀ ਕੇ।
ਜੰਗ ਮੈਦਾਨ ਦੇ ਅੰਦਰ ਜਾ ਕੇ,
ਮੂਹਰੇ ਵਧ ਕੇ ਥਾਵਾਂ ਮਲੀਓ।
ਖਿੜੋ ਖਿੜੋ ਹੁਣ ਖਿੜੋ ਨੀ ਅੜੀਓ!
ਵਿਜਯ-ਮਾਲ ਦੀਓ ਕੋਮਲ ਕਲੀਓ!

ਗੂੰਜ ਗੂੰਜ ਕੋਈ ਅਰਸ਼ ਗੁੰਜਾ ਦੇ, ਨੀ ਤਾਰੇ ਮਿਜ਼ਰਾਬ ਦੀਏ !

ਚਾਲ ਤਾਲ ਵਿਚ ਫ਼ਰਕ ਨਾ ਆਵੇ ।
ਗੀਤ ਕੋਈ ਦਿਲ ਖਿਚਵੇਂ ਗਾਵੇ ।
ਵੱਜ ਪਉ ਵੀਣਾ, ਦਿਲ ਦੀਆਂ ਦੱਸ ਦੇ, ਸੁਪਨੇ ਵਾਕਰ ਜਾਪਦੀਏ !
ਗੂੰਜ ਗੂੰਜ ਕੋਈ ਅਰਸ਼ ਗੁੰਜਾ ਦੇ, ਨੀ ਤਾਰੇ ਮਿਜ਼ਰਾਬ ਦੀਏ !

ਅਸੀ ਓਹਦੇ ਤੇ ਉਹ ਸਾਡੀ ਦੁਨੀਆਂ,
ਸਾਡੀਆਂ ਲੱਗੀਆਂ ਸਭ ਨੇ ਸੁਣੀਆਂ,
ਸੱਚ ਮੁਚ ਦਾ ਕੋਈ ਮਹਿਲ ਬਣਾ ਦੇ, ਨੀ ਪਰੀਏ ਕਿਸੇ ਖ਼ਾਬ ਦੀਏ !
ਗੂੰਜ ਗੂੰਜ ਕੋਈ ਅਰਸ਼ ਗੁੰਜਾ ਦੇ ਨੀ ਤਾਰੇ ਮਿਜ਼ਰਾਬ ਦੀਏ !

ਥਰ ਥਰਾਹਟ ਕੋਈ, ਜਗ ਮਗਾਹਟ ਕੋਈ,
ਫਰ ਫਰਾਹਟ ਕੋਈ, ਸਰ ਸਰਾਹਟ ਕੋਈ,
ਵਹਿੰਦਾ ਪਾਣੀ ਤੇਜ਼ ਰਵਾਨੀ, ਦੱਸ ਵਹਿਣੇ-ਪੰਜ–ਆਬ ਦੀਏ !
ਗੂੰਜ ਗੂੰਜ ਕੋਈ ਅਰਸ਼ ਗੁੰਜਾ ਦੇ, ਨੀ ਤਾਰੇ ਮਿਜ਼ਰਾਬ ਦੀਏ !

ਲੰਬੇ ਦਾਈਏ ਸਿਰ ਤੇ ਚਾਈਏ,
ਅਰਸ਼ਾਂ ਉਤੇ ਪੀਂਘਾਂ ਪਾਈਏ,
ਭਰ ਦਰਿਆ ਦਾ ਵਹਿਣਾ ਦੱਸ ਦੇ, ਨੀ ਸੋਹਣੀਏ ਝਨਾਬ ਦੀਏ !
ਗੂੰਜ ਗੂੰਜ ਕੋਈ ਅਰਸ਼ ਗੁੰਜਾ ਦੇ, ਨੀ ਤਾਰੇ ਮਿਜ਼ਰਾਬ ਦੀਏ !

ਸਰਿਤਾ ਨੂੰ !

ਬੁਕ ਬੁਕ ਬੀਰਤਾਈ ਵਰਤਾ ਦੇ ।
ਲੱਪ ਲੱਪ ਲੋਚਾ ਜੀਊਣ ਦੀ ਚਾ ਦੇ ।
ਹਿਕ ਵਿਚ ਕੋਈ ਇਕ ਧੜਕਣ ਪਾ ਦੇ ।
ਘੁੱਟ ਘੁੱਟ ਜੀਵਣ ਕਣੀ ਪਿਲਾ ਦੇ ।

ਲਹਿਰ ਲਹਿਰੀਂਦੀਆਂ ਛੱਲਾਂ ਵਾਕਰ ।
ਉਤਾਂ ਚੜ੍ਹੀਂਦੀਆਂ ਵੱਲਾਂ ਵਾਕਰ ।
ਵਹਿੰਦੇ ਵਹਿਣ ਦਾ ਵਹਿਣ ਸਿਖਾ ਦੇ ।
ਘੁੱਟ ਘੁੱਟ ਜੀਵਣ ਕਣੀ ਪਿਲਾ ਦੇ ।

ਜੀਵਣ ਬਣੇ ਜਵਾਨੀ ਸਾਡੀ ।
ਹਰਕਤ ਤੇਜ਼ ਰਵਾਨੀ ਸਾਡੀ ।
ਇਸ ਵਿਰਲਾਂ ਦੀ ਥੋੜ ਮਿਟਾ ਦੇ ।
ਘੁਟ ਘੁਟ ਜੀਵਣ ਕਣੀ ਪਿਲਾ ਦੇ ।

ਮੁਲਕ ਲਈ ਕੋਈ ਬੀੜਾ ਚਾਈਏ ।
ਜਾਂ ਜਿਤ ਆਈਏ ਜਾਂ ਮਰ ਜਾਈਏ ।
ਕਣ ਕਣ ਅਣਖ ਦਾ ਮੀਂਹ ਵਰਸਾ ਦੇ ।
ਘੁਟ ਘੁਟ ਜੀਵਣ ਕਣੀ ਪਿਲਾ ਦੇ ।

ਪੀ ਲੈ ਪੀ ਲੋ ਜਿੰਦਾ ਥੀ ਲੋ

ਇਕ ਇਕ ਪਿਆਲੀ ਜੀਵਨ ਵਾਲੀ

ਇਸ ਮਯਖਾਨੇ ਇਕ ੨ ਪਿਆਲੀ, ਇਕ ੨ ਪਿਆਲੀ ਊਸ਼ਾਂ ਦੀ ਲਾਲੀ

ਇਹ ਪਿਆਲੀ ਪ੍ਰਭਾਤ ਸੁਨੇਹਾ, ਇਹ ਪਿਆਲੀ ਜਾਗ੍ਰਤ ਮਤਵਾਲੀ

ਪੀ ਲੋ ਪੀ ਲੋ ਜਿੰਦਾ ਥੀ ਲੋ

ਇਕ ਇਕ ਪਿਆਲੀ ਜੀਵਨ ਵਾਲੀ

ਛਲ ਛਲ ਕਰਦੀ ਪਲ ੨ ਲਹਿਰੇ, ਜੀਵਨ-ਮਯ ਦੀ ਭਰੀ ਪਿਆਲੀ

ਸੁਤੀਆਂ ਰੀਝਾਂ ਝੂਣ ਜਗਾਂਦੀ, ਸੁਰ ਕਰ ਦੇਂਦੀ ਤਾਰ ਬੇਤਾਲੀ

ਪੀ ਲੋ ਪੀ ਲੋ ਜਿੰਦਾ ਥੀ ਲੋ

ਇਕ ਇਕ ਪਿਆਲੀ ਜੀਵਨ ਵਾਲੀ

ਸੁਤਾ ਹੋਇਆ ਆਲ ਦੁਆਲਾ, ਸਿਰ ਤੇ ਘਟਾ ਜੋ ਕਾਲੀ ਕਾਲੀ

ਇਸ ਨੀਂਦਰ ਨੂੰ ਝੂਨਨ ਆਈ, ਪਹੁ ਫ਼ਟਦੇ ਦੀ ਲਾਲ ਗੁਲਾਲੀ

ਪੀ ਲੋ ਪੀ ਲੋ ਜਿੰਦਾ ਥੀ ਲੋ

ਇਕ ਇਕ ਪਿਆਲੀ ਜੀਵਨ ਵਾਲੀ

ਇਹ ਪਿਆਲੀ ਜਾਗ੍ਰਤ ਦੀ ਪਿਆਲੀ, ਇਸਨੇ ਮਯ ਜੀਵਨ ਦੀ ਭਾਲੀ

ਦੇਸ਼ ਮੁਲਕ ਦੀ ਸੇਵਾ ਕਰੀਓ, ਇਸ ਪਿਆਲੀ ਦੀ ਮੰਗ ਨਿਰਾਲੀ

ਪੀ ਲੋ ਪੀ ਲੋ ਜਿੰਦਾ ਥੀ ਲੋ

ਇਕ ਇਕ ਪਿਆਲੀ ਜੀਵਨ ਵਾਲੀ

### ੩੮

ਜੀਵਨ ਹਰਕਤ ਠਾਠ੍ਹਾਂ ਮਾਰੇ,
ਨਵੀਂ ਜੁਆਨੀ ਅਗਾਂਹ ਉਲਾਰੇ,
ਹੁਣ ਕਿਉਂ ਮੰਗਨਾ ਏਂ ਗ਼ੈਰ ਸਹਾਰੇ,
ਤੁਰਨਾ ਈਂ ਹੋਰ ਕੇਹੜੇ ਵਾਰੇ ?

ਕੱਲਿਆਂ ਹੀ ਸਗੋਂ ਜਾਵੀਂ ਨਾਂਹ,
ਹੋਰ ਕਿਸੇ ਦੀ ਵੀ ਫੜ ਲੈ ਬਾਂਹ,
ਨੈਣਾਂ ਨੂੰ ਰੱਖ ਉਤਾਂ ਉਤਾਂਹ,
ਤੁਰ ਪਓ, ਤੁਰ ਪਓ, ਅਗਾਂ ਅਗਾਂਹ ।

ਹੋਰ ਨਾ ਸੋਚ ਤੇ ਚਾਲੇ ਪਾ ਦੇ,
ਪਾ ਦੇ ਪਾ ਦੇ ਚਾਲੇ ਪਾ ਦੇ,
ਵਿਚ ਰਕਾਬ ਦੇ ਪੈਰ ਟਿਕਾ ਦੇ,
ਵਾਗਾਂ ਖਿਚ ਤੇ ਅੱਡੀ ਲਾ ਦੇ,

### ੩੯

ਰੰਗ ਵਟਾਣਾ ਅਸਾਂ ਜੁਆਨਾ,
ਜੰਗ ਰਚਾਣਾ ਅਸਾਂ ਜੁਆਨਾ ।
ਫੁੱਲ ਖਿੜਾਨੇ ਚਮਨ ਲਹਿਰਾਨੇ,
ਝੂਮ ਝੂਮ ਕੇ ਗੌਣੇ ਗਾਣੇ,

ਗਾਣੇ ਗੌਣੇ ਦਿਲ ਦੇ ਗੌਣੇ,

ਦਿਲ ਦੇ ਗੌਣੇ, ਗਿੱਧੇ ਪੌਣੇ,

ਘੁਲ ਮਿਲ ਘੁਲ ਮਿਲ, ਰਲ ਮਿਲ ਰਲ ਮਿਲ,

ਰਲ ਮਿਲ ਘੁਲ ਮਿਲ, ਘੁਲ ਮਿਲ ਰਲ ਮਿਲ।

ਮੁਲਕ ਦੀ ਆਭਾ ਝਿਲ ਮਿਲ ਝਿਲ ਮਿਲ,

ਝਿਲ ਮਿਲ ਝਮ ਝਮ, ਝਮ ਝਮ ਝਿਲ ਮਿਲ।

ਅਸੀ ਗਵਾਂਗੇ, ਜੀਊਂਦਾ ਗਾਣਾ,

ਸਭ ਕੁਝ ਕਰਨਾਂ ਅਸਾਂ ਜੁਆਨਾਂ।

ਮਰਕੇ ਕੋਈ ਬਹਿਸ਼ਤ ਨਹੀਂ ਪਾਣਾ,

ਬਦਲ ਦਿਆਂਗੇ ਏਹੋ ਜ਼ਮਾਨਾਂ।

ਏਹੋ ਸੁਤੇ ਅਸੀ ਜਗਾਣੇ,

ਏਹੋ ਜਾਗੇ ਅਸੀ ਤੁਰਾਂਨੇ,

ਏਹੋ ਤੁਰਦੇ ਅਸੀਂ ਪਹੁੰਚਾਣੇ।

ਏਹੋ ਪਹੁੰਚੇ ਅਸੀ ਵਸਾਣੇ।

ਮੌਤੋਂ ਬਾਹਦ ਸ੍ਵਰਗ ਨਹੀਂ ਜਾਣਾ,

ਜੀਉਂਦੇ ਜੀਅ ਅਸੀ ਸ੍ਵਰਗ ਰਚਾਣਾ।

ਰੰਗ ਵਟਾਣਾ ਅਸਾਂ ਜੁਆਨਾਂ,

ਜੰਗ ਹਟਾਣਾ ਅਸਾਂ ਜੁਆਨਾਂ।

੪੦

ਦੁਨੀਆਂ ਨਵੀਂ ਦੇ,

ਸੋਹਣਿਆਂ ਰਾਹੀਆ !

ਨੈਣ ਵਸੇ ਤੇਰੇ,

ਨਿਰਛਲਤਾ ।

ਉਚ ਉਚੇਰੀ,

ਸਖਤ ਚਟਾਨੋਂ

ਸਾਬਤ ਕਦਮ ਦੀ,

ਨਿਹਚਲਤਾ ।

ਚੰਦੋਂ ਚਿੱਟੀ,

ਪਾਕ ਪਵਿਤ੍ਰ,

ਵੇ ਰਸੀਆ ! ਤੇਰੀ,

ਨਿਰਮਲਤਾ ।

ਆਸ਼ਾ ਹੂਰ ਦੇ,

ਢੋਲ ਸਿਪਾਹੀਆ !

ਦੂਰ ਨਸੇ ਤੈਥੋਂ,

ਨਿਰਬਲਤਾ ।

੪੧

ਸਦਕੇ ਹੋ ਜਾ ਘੋਲੀ ਬੀ ਜਾ, ਜਾਨ ਘੁਮਾ ਦੇ ਪ੍ਰੇਮ ਪੁਜਾਰੀ !

ਇਕੱਲ ਵਾਂਝੀ ਦਿਲ ਦੀ ਬਸਤੀ,

ਸੁੰਨੀ ਹੋਈ ਪਈ ਸਭ ਵਸਤੀ,
ਰੋਸ਼ਨ ਕਰ ਦੇ ਕਿਰਣ ਪ੍ਰੇਮ ਦੀ, ਜੋਤ ਜਗਾ ਦੇ ਪ੍ਰੇਮ ਪੁਜਾਰੀ !
ਸਦਕੇ ਹੋ ਜਾ ਘੋਲੀ ਥੀ ਜਾ, ਜਾਨ ਘੁਮਾ ਦੇ ਪ੍ਰੇਮ ਪੁਜਾਰੀ !
ਭੱਠ ਪਿਆ ਖੇੜੇ ਦਾ ਰਹਿਣਾ,
ਰਾਂਝਣ ਦੇ ਬਾਝੋਂ ਮਰ ਵਹਿਣਾ,
ਯਾਰੜੇ ਦਾ ਸਾਨੂੰ ਸੱਥਰ ਚੰਗਾ, ਗੱਜ ਸੁਣਾ ਦੇ ਪ੍ਰੇਮ ਪੁਜਾਰੀ !
ਸਦਕੇ ਹੋ ਜਾ ਘੋਲੀ ਥੀ ਜਾ, ਜਾਨ ਘੁਮਾ ਦੇ ਪ੍ਰੇਮ ਪੁਜਾਰੀ !
ਕਰ ਜਾ ਕਿਸੇ ਲ਼ਈ ਕੁਝ ਕਰ ਜਾ,
ਜਿੰਦ ਸਚਾਈਓਂ ਸਦਕੇ ਕਰ ਜਾ,
ਜੀਊਂਦੇ ਮਰਨਾ, ਮਰਕੇ ਜੀਊਣਾ, ਕਦਮ ਵਧਾ ਦੇ ਪ੍ਰੇਮ ਪੁਜਾਰੀ !
ਸਦਕੇ ਹੋ ਜਾ ਘੋਲੀ ਥੀ ਜਾ, ਜਾਨ ਘੁਮਾ ਦੇ ਪ੍ਰੇਮ ਪੁਜਾਰੀ !
ਪਕੜ ਸਹਾਰੇ ਰਿਸ਼ਮਾਂ ਵਾਲੇ,
ਲ਼ੀਝਾਂ ਲਾ ਕੇ ਚੰਦ ਉਦਾਲੇ,
ਅਰਸ਼ੋਂ ਉੱਚੇ ਮਣੀਓਂ ਸੁੱਚੇ, ਨੈਣ ਮਿਲਾ ਦੇ ਪ੍ਰੇਮ ਪੁਜਾਰੀ !
ਸਦਕੇ ਹੋ ਜਾ ਘੋਲੀ ਥੀ ਜਾ, ਜਾਨ ਘੁਮਾ ਦੇ ਪ੍ਰੇਮ ਪੁਜਾਰੀ !

## ੪੨

ਮੁੜ ਮੁੜ ਤੇਰੇ ਗੀਤ ਓਹੀ ਨੇ,
ਓਹੋ ਲੀਹਾਂ ਰੀਤ ਓਹੀ ਨੇ,

ਸਦੀਂਓ ਖੜਾ ਉਥੇ ਹੀ ਪਾਣੀ, ਮੁਰਦਾ ਦਿਲ ਤੈਨੂੰ ਸੋਂਹਦਾ ਨਹੀ
ਜੀਵਨ ਪਾ, ਜੀਉਂਦਾ ਅਖਵਾਕੇ, ਜ਼ਿੰਦਾ ਦਿਲ ਹੋਂਦਾ ਨਹੀਂ ?
ਕੀ ਹੈ ਤੇਰਾ ਕਰਨਾ, ਮਕਸਦ,
ਕਿਸ ਲਈ ਜੀਉਣਾ ਮਰਨਾ, ਮਕਸਦ,
ਸੁੰਨ ਹੋਇਆ ਕਿਸੇ ਪਾਲੇ ਮਾਰਿਆਂ, ਪ੍ਰੇਮ ਨਿੱਘ ਤੈਨੂੰ ਪੋਂਹਦਾ ਨਹੀਂ।
ਜੀਵਨ ਪਾ, ਜੀਉਂਦਾ ਅਖਵਾਕੇ, ਜ਼ਿੰਦਾ ਦਿਲ ਕਿਓਂ ਹੋਂਦਾ ਨਹੀਂ ?
ਕਿਓਂ ਟੁਰਨਾਂ ਏਂ ਪਿੱਛੇ ਪਿੱਛੇ,
ਕਿਉਂ ਮੁੜਨਾਂ ਏਂ ਪਿੱਛੇ ਪਿੱਛੇ,
ਚੁਜੇ ਮੋਢੇ ਭਾਰ ਕਿਉਂ ਪਾਨੈ, ਆਪਣੇ ਪੈਰ ਖਲੋਂਦਾ ਨਹੀਂ।
ਜੀਵਣ ਪਾ, ਜੀਉਂਦਾ ਅਖਵਾਕੇ, ਜ਼ਿੰਦਾ ਦਿਲ ਕਿਉਂ ਹੋਂਦਾ ਨਹੀਂ ?
ਦੂਰ ਮੰਜ਼ਲ ਨੂੰ, ਕਿਉਂ ਨਹੀਂ ਵਹਿੰਦਾ,
ਕਿਉਂ ਨਹੀਂ ਤੇਰਾ ਦਿਲ ਕੁਝ ਕਹਿੰਦਾ,
ਤੱਕ ਘਬਰਾਨੈਂ ਰੂੰ ਦੇ ਗੋਹੜੇ, ਕਿਓਂ ਕੋਈ ਪੂਣੀ ਛੋਂਹਦਾ ਨਹੀਂ।
ਜੀਵਨ ਪਾ, ਜੀਉਂਦਾ ਅਖਵਾਕੇ, ਜ਼ਿੰਦਾ ਦਿਲ ਕਿਓਂ ਹੋਂਦਾ ਨਹੀਂ ?

੪੩

ਛੋਡ ਛੋਡ ਫਿਰ ਨਾਂ ਗਾਂ, ਨਾਂ ਗਾ,
ਬੱਸ ਕਰ, ਬੱਸ ਕਰ, ਗੀਤ ਪੁਰਾਨਾ।
ਕੀ ਕਰਨਾ ਤੇਰਾ ਰਾਗ ਸੁਨਾਣਾ,
ਕਿਸ ਕੰਮ ਤੇਰਾ ਤਾਲ ਬਜਾਨਾ।

ਛੇੜ ਨਾ ਤਰਬਾਂ ਨਾਂ ਕੱਢ ਤਰਜਾਂ,
ਦੇਸ ਦੀਆਂ ਅਣਲੱਭ ਜੇ ਮਰਜਾਂ,
ਕਰੇਂ ਨਾ ਦਾਰੂ, ਰੋਗ ਨਾ ਸਮਝੇਂ,
ਦਿਲ ਨੂੰ ਜਾ ਟੁਨਕਾਰ ਲਗਾਨਾ ।

ਛੋਡ ਛੋਡ ਫਿਰ ਨਾਂ ਗਾ, ਨਾਂ ਗਾ,
ਬੱਸ ਕਰ, ਬੱਸ ਕਰ, ਗੀਤ ਪੁਰਾਨਾ ।

ਗੀਤ ਤੇਰੇ ਵਿਚ ਜਾਨ ਕੋਈ ਨਹੀਂ,
ਰੂਹ ਭਰੀ ਤੇਰੀ ਤਾਨ ਕੋਈ ਨਹੀਂ,
ਦੇਸ਼ ਦੇ ਕਿਣਕੇ ਕਿਣਕੇ ਨੂੰ ਤੂੰ,
ਸਿਖਜਾ ਨਹੀਂ ਜੇ ਝੂਣ ਜਗਾਨਾਂ ।

ਛੋਡ ਛੋਡ ਫਿਰ ਨਾਂ ਗਾ, ਨਾਂ ਗਾਂ,
ਬੱਸ ਕਰ, ਬੱਸ ਕਰ, ਗੀਤ ਪੁਰਾਨਾ ।

ਵਿਗੜੀ ਰਾਸ ਰਚਾ ਨਹੀਂ ਸਕਦਾ,
ਉਲਝੀ ਨੂੰ ਸੁਲਝਾ ਨਹੀਂ ਸਕਦਾ,
ਓ ਅਣਜਾਣ ਗਵਈਏ ਜੇਕਰ,
ਵੱਲ ਨਾ ਦੁਨੀਆਂ ਨਵੀਂ ਵਸਾਨਾ ।

ਛੋਡ ਛੋਡ ਫਿਰ ਨਾਂ ਗਾ, ਨਾਂ ਗਾ,
ਬੱਸ ਕਰ, ਬੱਸ ਕਰ ਗੀਤ ਪੁਰਾਨਾ ।

ਖ਼ੂਨ ਖਰਾਬਿਆ ਰੱਤਾ ਰੱਤਾ ਰੱਤਾ,
ਦੇਸ ਤੇਰੇ ਦਾ ਪੱਤਾਂ ਪੱਤਾ,
ਗੀਤ ਤੇਰੇ ਵਿਚ ਜਾਦੂ ਨਹੀਂ ਜੇ,
ਨਵੀਂ ਜਾਗ੍ਰਤ ਕੋਈ ਲਿਆਨਾ।

ਛੋਡ ਛੋਡ, ਫਿਰ ਨਾਂ ਗਾ, ਨਾਂ ਗਾ,
ਬੱਸ ਕਰ, ਬੱਸ ਕਰ, ਗੀਤ ਪੁਰਾਨਾ।

੪੪

ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ!
ਤੂੰ ਕਿਸ ਖਾਲਕ ਨੂੰ ਤੱਕਨਾ ਏਂ,
ਵਿਚ ਖਲਕ ਦੇ ਤੱਕ ਤਕਾ ਜੋਗੀ!

ਲੜ ਮਰਦੇ ਜੇ ਨਹੀਂ ਤੱਕ ਸਕਦਾ,
ਤਾਂ ਦਾਰੂ ਏ ਅੱਖੀਆਂ ਮੀਟ ਛੱਡੇਂ?
ਵੇ ਛੱਡ ਅਡੋਲ ਇਸ ਆਸਨ ਨੂੰ,
ਬਾਂਹ ਅੱਗੇ ਧੱਕ ਛੁਡਾ ਜੋਗੀ!
ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ!

ਕਿਸ ਦੇਸ਼ ਅਣ-ਡਿਠੇ ਜਾਣਾ ਈਂ,
ਡਿਠਿਆਂ ਨੂੰ ਮਿਠਿਆਂ ਕਰ ਦੇ ਵੇ,
ਕਿਸੇ ਸ਼ੋਰ ਸ਼ਰਾਬੇ ਤੋਂ ਡਰਕੇ,
ਨਾ ਕੋਨਿਆਂ ਵਿਚ ਲੁਕ ਜਾ ਜੋਗੀ !
ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ !

ਵੇ ਗਿਣਤੀਓਂ ਮਿਣਤੀਓਂ ਅੱਕ ਗਿਓਂ,
ਤੇ ਦੁਨੀਆਂ ਦਾਰੀ ਛੋੜ ਗਿਓਂ,
ਪਰ ਮਾਲਾ ਮਣਕੇ ਹੱਥ ਲੈ ਕੇ,
ਲਿਆ ਲੰਬਾ ਲੇਖਾ ਲਾ ਜੋਗੀ !
ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ !

ਜ਼ਰਾ ਦੱਸ ਮੌਨ ਕਿਓਂ ਸਾਧ ਛੱਡੀ ?
ਮਿਲ-ਵਰਤਨ ਸਭ ਦੀ ਤੋੜ ਦਿਤੀ !
ਕਿਓਂ ਅੱਡਰਾ ਵੇਸ ਵਟਾ ਬੈਠੋਂ,
ਆ ਦਿਲ ਦੀਆਂ ਸੁਣ ਸੁਣਾ ਜੋਗੀ !
ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ !

ਕਿਸੇ ਸੋਹਣੇ ਪਿਆਰ ਨੂੰ ਮੋੜ ਦੱਸ ਕੇ,

ਬਣ ਪੱਥਰ ਦਿਲ ਤੂੰ ਜਾ ਪੈਠੈਂ,
ਵੇ ਉੱਠ ਕੋਈ ਰੰਗ ਜਮਾ ਦੇ ਵੇ,
ਲਾਹ ਤੀਉੜੀ ਹੁਣ ਮੁਸਕਾ ਜੋਗੀ !
ਹੁਣ ਤੱਕ, ਸਮਾਧੀ ਖੋਲ੍ਹ ਜ਼ਰਾ,
ਜ਼ਰਾ ਆਸਨ ਤਾਈਂ ਹਿਲਾ ਜੋਗੀ !

੪੫

ਕੀ ਆਖਾਂ ਤੇਰੀ ਖਿਆਲੀ ਦੁਨੀਆ,
ਹਾਇ ਤੇਰੇ ਸੁਪਨ ਹੁਲਾਰੇ ।
ਸੁਪਨ ਹੁਲਾਰੇ ਦੀ ਨੀਂਦ ਗੜੂੰਦੇ,
ਟਿਮ ਟਿਮ ਕਰਦੇ ਤਾਰੇ ।

ਉਹ ਤਾਰੇ ਕਿਸੇ ਸੁਰਗ ਦੀ ਆਸਾ,
ਆਸਾ ਦੇ ਵਣਜਾਰੇ ।
ਇਸ ਵਣਜਾਰੇ ਹਾਲ ਗੁਆਇਆ,
ਕਿਸੇ ਸੁਪਨ ਦੇ ਲਾਰੇ ।

ਕੀ ਆਖਾਂ ਤੇਰੀ ਖ਼ਿਆਲੀ ਦੁਨੀਆਂ,
ਹਾਇ ਤੇਰੇ ਸੁਪਨ ਹੁਲਾਰੇ ।
ਭੁੱਖੇ ਲੂਸਣ ਹਾਲੀ ਕਾਮੇ,

ਕੰਮੋ ਹੋਏ ਨਿਕਾਰੇ।

ਤੂੰ ਗੌਂਦਾ ਇਹ ਚੰਦ ਚਾਰ ਦਿਨ,
ਅਗਲੇ ਰਾਹ ਅੰਧਿਆਰੇ।
ਓਸ ਅੰਧੇਰੇ, ਦੀਵੇ ਦੇ ਲਈ,
ਹੁਣ ਅੰਧੇਰ ਪਸਾਰੇ।

ਕੀ ਆਖਾਂ ਤੇਰੀ ਖਿਆਲੀ ਦੁਨੀਆਂ,
ਹਾਇ ਤੇਰੇ ਸੂਪਨ ਹੁਲਾਰੇ।
ਜੀਉਂਦੀ ਜ਼ਿੰਦਗੀ ਮਾਰ ਵੰਞਾਨੈ,
ਕਿਸ ਜੀਵਣ ਦੇ ਲਾਰੇ ?

ਬਿਰਤੀ ਲਗਦੀ, ਜੁੜਦੀਆਂ ਤਾਰਾਂ
ਤੇਰੇ ਨਦੀ ਕਿਨਾਰੇ।
ਆਸ ਪਾਸ ਤੇਰੇ ਭੁੱਖੇ ਲੂਸਣ,
ਕੂਕਣ ਨੈਣ ਪਸਾਰੇ।

ਕੀ ਆਖਾਂ ਤੇਰੀ ਖਿਆਲੀ ਦੁਨੀਆਂ,
ਹਾਇ ਤੇਰੇ ਸੂਪਨ ਹੁਲਾਰੇ।
ਜਿਸ ਕੁਰਲਾਟ ਦੀ ਬਲਦੀ ਆਹ ਨੇ,
ਤੇਰੇ ਨਾ ਨੈਣ ਪੰਘਾਰੇ !

ਕੀ ਸਮਝਾਂ ਤੇਰੀ ਲੱਗੀ ਬਿਰਤੀ ?
ਰੱਬ ਦੇ ਸ੍ਵਰਗ ਦੁਆਰੇ ?
ਕੀ ਆਖਾਂ ਤੇਰੀ ਖਿਆਲੀ ਦੁਨੀਆਂ,
ਹਾਇ ਤੇਰੇ ਸ੍ਵਪਨ ਹੁਲਾਰੇ ।

੪੬

ਵੇ ਕਿਥੇ ਜੀਅ ਲਾ ਲਿਆ, ਵੇ ਕਿਥੇ ਦਿਲ ਫਸਾ ਲਿਆ !
ਵੇ ਹਿੰਮਤੀਆ ਬੰਦਿਆ, ਆਜ਼ਾਦ ਫਿਰਨ ਵਾਲਿਆ !
ਵੇ ਸੱਜਣਾ ਵੇ ਮੇਲੀਆ !
ਆਜ਼ਾਦੀ ਦਿਆ ਬੇਲੀਆ !

ਵੇ ਬਾਗ਼ ਦਿਆ ਬਾਗ਼ਬਾਨ ! ਬਾਗ਼ ਤੇ ਜ਼ਰਾ ਪਹਿਚਾਣ ।
ਵੇ ਕਲੀ ਕਲੀ ਤੋੜ ਦਿਤੀ, ਵੈਰੀਆਂ ਨਿਤਾਣ ਜਾਣ !
ਪਿਆ ਸਰਹੋਂ ਨੂੰ ਤੇਲੀਆ !
ਆਜ਼ਾਦੀ ਦਿਆ ਬੇਲੀਆ !

ਵੇ ਕਿਨ੍ਹੇ ਤੈਨੂੰ ਬੰਦ ਕੀਤਾ, ਬੰਦੀ ਖਾਨੇ ਚੱਕਰਾਂ ।
ਕਿਓਂ ਬੰਦੀ ਖਾਨਾ ਤੋੜਦਾ ਨਹੀਂ ਮਾਰ ਮਾਰ ਟੱਕਰਾਂ ।
ਵੇ ਸੱਦਦੀ ਸਹੇਲੀ ਆ !
ਆਜ਼ਾਦੀ ਦਿਆ ਬੇਲੀਆ !

### ੪੭

ਹਰ ਇਕ ਵਿਚ ਜੇ ਹਰਿ ਨੂੰ ਵੇਖੇਂ,
ਹਰਿ ਹੀ ਰੂਪ ਮੌਲਾ ਦਾ।
ਭਜਨ ਸੁਣੇਂ ਜੇ ਵਿਚ ਨਿਮਾਜ਼ੀਂ,
ਤੇ ਸੌਦਾ ਇਕੋ ਭਾ ਦਾ।
ਮਸਜਿਦ ਦੇ ਵਿਚ ਮੰਦਰ ਦੇਖੇਂ,
ਮੰਦਰ ਨਾਮ ਅੱਲਾ ਦਾ।
ਖ਼ੁਦੀ ਗਵਾਵੇਂ ਖ਼ੁਦ ਮਿਟ ਜਾਵੇਂ,
ਫਿਰ ਅਸਲੋਂ ਰੂਪ ਖ਼ੁਦਾ ਦਾ।

### ੪੮

ਕਿਉਂ ਘੁਟ ਘੁਟ ਪਿਆ ਛੁਪਾਨਾ ਏਂ ?
ਇਨ੍ਹਾਂ ਨੈਣਾਂ ਪਾਕ ਪਾਕੀਜ਼ਾਂ ਨੂੰ।
ਕਿਉਂ ਫੜ ਫੜ ਪਿਆ ਲੁਕਾਨਾਂ ਏਂ ?
ਨੈਣਾਂ ਤੋਂ ਰੱਬੀ ਚੀਜ਼ਾਂ ਨੂੰ।

ਇਹ ਨੈਣ, ਨੈਣਾਂ ਵਿਚ ਪਾਣ ਦੇਈਂ।
ਨਾ ਰੋਕੀਂ, ਰਲ ਮਿਲ ਜਾਣ ਦੇਈਂ।
ਕਿਉਂ ਭਬਕਾਂ ਪਾ ਦਬਕਾਨਾ ਏਂ ?

ਨੈਣਾਂ ਦੀਆਂ ਸੁੰਦਰ ਨੀਝਾਂ ਨੂੰ।
ਕਿਉਂ ਫੜ ਫੜ ਪਿਆ ਲੁਕਾਨਾ ਏਂ ?
ਨੈਣਾਂ ਤੋਂ ਰੱਬੀ ਚੀਜ਼ਾਂ ਨੂੰ।

ਕਿਉਂ ਛਪਰਾਂ ਹੇਠ ਛੁਪਾਨਾ ਏਂ ?
ਕਿਉਂ ਪਰਦੇ ਰੱਖ ਦਬਾਨਾ ਏਂ ?
ਕੋਈ ਸੱਚੇ ਪ੍ਰੇਮ ਸੁਹੱਪਣ ਦਾ,
ਲਾ ਦਾਰੂ ਇਨ੍ਹਾਂ ਮਰੀਜ਼ਾਂ ਨੂੰ।
ਕਿਉਂ ਫੜ ਫੜ ਪਿਆ ਲੁਕਾਨਾ ਏਂ ?
ਨੈਣਾਂ ਤੋਂ ਰੱਬੀ ਚੀਜ਼ਾਂ ਨੂੰ।

ਪਹਿਲੇ ਆਪਾ ਸ਼ੁੱਧ ਕਰਾ ਲਈਂ ਵੇ।
ਫਿਰ ਦੋਸ਼ ਨੈਣਾਂ ਤੇ ਲਾ ਲਈਂ ਵੇ।
ਜੇ ਹਿਰਦੇ ਵਿਚ ਸਚਾਈ ਊ,
ਫਿਰ ਟੱਪ ਨਾ ਸਕੇਂ ਦਲ੍ਹੀਜਾਂ ਨੂੰ ?
ਕਿਉਂ ਫੜ ਫੜ ਪਿਆ ਲੁਕਾਨਾਂ ਏ ?
ਨੈਣਾਂ ਤੋਂ ਰੱਬੀ ਚੀਜ਼ਾਂ ਨੂੰ।

ਇਸ ਚਿਤ੍ਰ ਵਿਚ ਚਿਤੇਰਾ ਈ।
ਜਿਸ ਮੋਹਿਆ ਦਿਲ ਏਹ ਤੇਰਾ ਈ।
ਉਹ ਆਪੇ ਖਿਚਾਂ ਪਾਂਦਾ ਏ,
ਕਿਉਂ ਜੰਦਰੇ ਮਾਰੇਂ ਰੀਝਾਂ ਨੂੰ ?

ਕਿਓਂ ਫੜ ਫੜ ਪਿਆ ਲੁਕਾਨਾਂ ਏਂ ?
ਨੈਣਾਂ ਤੋਂ ਰੱਬੀ ਚੀਜ਼ਾਂ ਨੂੰ।

## ੪੯

ਅਸਾਂ ਨਹੀਂ ਉ ਲੈਣੇ ਤੇਰੇ ਕੱਚੜੇ ਪਿਲੜੇ,
ਨਾਂ ਦੇ ਹੋਕਾ, ਧਰਮ ਦੇ ਨਾਂ !
ਪਾਪ ਨਾ ਕਰ ਏਹ, ਵੈਰ ਨਾ ਕਰ ਏਹ,
ਹਾਇ ਵੇ ਲੋਕਾ ! ਧਰਮ ਦੇ ਨਾਂ।
ਸਵ੍ਹਾਂ ਕਿਓਂ ਚੁਕਨੈਂ, ਕਸਮਾਂ ਕਿਓਂ ਖਾਨੈਂ,
ਸੌਦਾ ਈ ਫੋਕਾ, ਧਰਮ ਦੇ ਨਾਂ।
ਸੱਚਾ ਜੇ ਹੋਵੇਂ, ਇਹ ਕਸਮਾਂ ਨਾ ਚੁੱਕੇਂ,
ਤੇਰਾ ਦੰਭ ਚਰੋਕਾ, ਧਰਮ ਦੇ ਨਾਂ।
ਬੱਸ ਕਰ ਬੱਸ ਕਰ ਵੇਖ ਲਿਆ ਹੁਣ,
ਤੇਰੀ ਬੁੱਕਲ ਟੋਕਾ, ਧਰਮ ਦੇ ਨਾਂ।
ਅੰਦਰੋਂ ਅੰਦਰੀ ਤੂੰ ਵੀਰਾਂ ਦਾ ਕਾਤਲ,
ਸਚਾਈ ਦਾ ਸੋਕਾ, ਧਰਮ ਦੇ ਨਾਂ।
ਮਿੱਠਾ ਤੇ ਲਗਦਾ ਏ, ਪਿਆਰਾ ਵੀ ਲਗਦਾ ਏ,
ਮੈਨੂੰ ਚੰਗਾ ਤੇ ਲਗਦਾ ਏ ਧਰਮ ਦਾ ਨਾਂ।

ਪਰ ਆਪੇ ਤੂੰ ਆਪਣਾ ਯਕੀਨ ਗੁਆਇਆ,

ਅਣਭੋਲਾਂ ਨੂੰ ਠਗਦਾ ਏ ਧਰਮ ਦਾ ਨਾਂ।

ਪਾਕ ਪਵਿਤ੍ਰ ਇਹ ਧਰਮ ਦਾ ਨਾਂ,

ਤੂੰ ਗਲੀਏਂ ਰੁਲਾਇਆ ਧਰਮ ਦਾ ਨਾਂ।

ਤੂੰ ਧੋਖੇ ਲਈ ਹਥਿਆਰ ਬਣਾਇਆ,

ਤੂੰ ਵੈਰ ਕਮਾਇਆ ਧਰਮ ਦੇ ਨਾਂ।

## ੫੦

ਅਸਾਂ ਨਹੀ ਉ ਲੈਣੇ ਤੇਰੇ ਸ੍ਵਰਗ ਹੁਲਾਰੇ,

ਅਸਾਂ ਨਹੀਂ ਉ ਲੈਣੀ ਬਹਿਸ਼ਤਾਂ ਦੀ ਛਾਂ।

ਅਸਾਂ ਨਹੀਂ ਉ ਲੈਣੀਆਂ ਹੂਰਾਂ ਦੀਆਂ ਮੁੱਠੀਆਂ,

ਆਖੰਡ ਸਮਾਧਿ ਦਾ ਕੇਹੜਾ ਥਾਂ।

ਕਤਲੋ ਖ਼ੂਨ ਦਾ ਸਵਾਬ ਨਹੀਂ ਲੈਣਾ,

ਨਾ ਦੇ ਧੋਖਾ ਰੱਬ ਦੇ ਨਾਂ।

ਰੱਬ ਦੇ ਨਾਮ ਅਸਾਂ ਜ਼ੁਲਮ ਨਹੀਂ ਤੱਕਣਾ,

ਦੇਣੀ ਨਹੀਂ ਉ ਅਸੀ ਹਾਂ ਵਿਚ ਹਾਂ।

ਰੱਬ ਦੇ ਬੰਦਿਆਂ ਲਈ ਕੁਝ ਕਰਦੇ,

ਜੇ ਲੈਣਾ ਈਂ ਰੱਬ ਦਾ ਨਾਂ।

ਪੈਰੀਂ ਰੁਲਨ ਜੇ ਰੱਬ ਦੇ ਬੰਦੇ,
ਤੇ ਰੱਬ ਦਾ ਨਾਂ ਫਿਰ ਕੇਹੜੇ ਨਾਂ ?

## ੫੧

ਮੈਂ ਹਾਂ ਵਾਸਨ ਇਸੇ ਵਤਨ ਦੀ,
ਸਾਰੀ ਦੁਨੀਆਂ ਮੇਰਾ ਦੇਸ।
ਗੱਲਾਂ ਸੁਣ ਸੁਣ ਪੀੜ ਵੰਡਾਵਾਂ,
ਗੱਲਾਂ ਕਰ ਕਰ ਸਾਂਝ ਬਣਾਵਾਂ।
ਨੈਣ ਖੋਲ੍ਹ ਕੇ ਚਾਲੇ ਪੈਣਾ,
ਨਦੀਆਂ ਵਹਿਣਾ ਤੁਰਦੇ ਰਹਿਣਾ।
ਬੈਠੀ ਰੰਗ ਕੁਦਰਤ ਦੇ ਤੱਕਾਂ,
ਕਦੇ ਨਾ ਅੱਕਾਂ ਕਦੇ ਨਾ ਥੱਕਾਂ।
ਸੱਭੇ ਵਤਨ ਉਸੇ ਦੀਆਂ ਖ਼ੈਰਾਂ,
ਇਕੋ ਸਾਗਰ ਵੱਖ ਵੱਖ ਲਹਿਰਾਂ।
ਇਸੇ ਨਦੀ ਦਾ ਮੈਂ ਜਲ ਕਤਰਾ,
ਇਸੇ ਲਈ ਮੈਂ ਇਸੇ ਵਤਨ ਦੀ।

## ੫੨

ਪਰੇ ਪਰੇਰੇ ਦੂਰ ਦੁਰੇਰੇ,
ਮੇਰੇ ਨਾਜ਼ਕ ਨਾਜ਼ ਦੇ ਸੁਪਨੇ।
ਡੂੰਘਿਓਂ ਡੂੰਘੇ ਉਸ ਤੋਂ ਡੂੰਘੇ,
ਕਿਸੇ ਦੱਬੀ 'ਵਾਜ ਦੇ ਸੁਪਨੇ।
ਮੇਰੀ ਖੁੱਲ੍ਹੀ ਡੁੱਲ੍ਹੀ ਖ਼ਿਆਲੀ ਦੁਨੀਆਂ,
'ਚ ਕਿਸੇ ਸੈਂਰਾਜ ਦੇ ਸੁਪਨੇ।
ਚੋਹਲ ਕਦਮੀਆਂ ਕਰਦੇ ਫਿਰਦੇ,
ਓ ਸੁਤੰਤਰ ਰਾਜ ਦੇ ਸੁਪਨੇ।
ਪਰ ਖਿੜ ਪਏ ਖੇੜੇ ਨੇੜੇ ਨੇੜੇ,
ਕਿਸੇ ਸੋਹਣੇ ਸਾਜ ਦੇ ਸੁਪਨੇ।
ਤੇਰਿਆਂ ਨੈਣਾਂ ਦੇ ਵਿਚ ਲਿਸ਼ਕਣ,
ਮੇਰੇ ਦੂਰ ਦਰਾਜ਼ ਦੇ ਸੁਪਨੇ।

## ੫੩

ਕੋਈ ਕੰਬਣੀ ਜੇਹੀ ਦੇ ਜਾਂਦੀ ਏ,
ਇਕ ਝਾਤੀ ਪ੍ਰੀਤ ਉਜਾਲੇ ਦੀ।
ਕੋਈ ਲਹਿਰ ਜਹੀ ਲਹਿਰਾਂਦੀ ਏ,
ਇਕ ਛੱਲ ਹੁਸਨ-ਮਤਵਾਲੇ ਦੀ।

ਅੰਗ ਅੰਗ ਬਿਜਲੀ ਥਰਕਾਂਦੀ ਏ,
ਇਕ ਛੋਹ ਉਸ ਰੱਬੀ ਪਿਆਲੇ ਦੀ।
ਨੈਣਾਂ ਦੀ ਹਿਕ ਹੁਲਸਾਂਦੀ ਏ,
ਇਕ ਡੱਕਣੀ ਨੈਣਾਂ ਵਾਲੇ ਦੀ।

## ੫੪

ਓ ਨੈਣਾਂ ਵਾਲਿਆ ਝਾਤ ਜ਼ਰਾ,
ਇਸ ਸ਼ਾਇਰ ਕੁੜੀ ਦਿਆਂ ਨੈਣਾਂ ਵਿਚ।
ਕੋਈ ਗੁਝੀ ਵੇਦਨ ਲਭ ਲਵੀਂ,
ਇਹਦੇ ਗੁੰਗੇ ਗੁੰਗੇ ਵੈਣਾਂ ਵਿਚ।

ਜਿਨੂੰ ਕਿਸੇ ਵੀ ਅਜ ਤਕ ਬੁਝਿਆ ਨਹੀਂ।
ਜਿਦ੍ਹਾ ਰੋਗ ਕਿਸੇ ਨੂੰ ਸੁਝਿਆ ਨਹੀਂ।
ਜਿਦ੍ਹੇ ਗੀਤ ਅਥਰੂਆਂ ਸਿੰਨੇ ਨੇ।
ਜਿਦ੍ਹੇ ਗੀਤ ਹੰਝੂਆਂ ਵਿੰਨ੍ਹੇ ਨੇ।
ਜਿਦ੍ਹੇ ਗੀਤੀਂ ਮਿਲਦੇ ਹੰਝੂ ਨੇ।
ਜਿਦ੍ਹੇ ਹੰਝੂ, ਦਿਲ ਦੇ ਹੰਝੂ ਨੇ।
ਜਿਦ੍ਹੀ ਤੜਪਨ ਅਰਸ਼ ਦੇ ਤਾਰਿਆਂ ਵਿਚ।
ਜਿਦ੍ਹੀ ਲਹਿਰ ਸਮੁੰਦਰਾਂ ਖਾਰਿਆਂ ਵਿਚ।



ਜਿਦ੍ਹੀ ਨੀਝਾ ਚੰਨ਼ ਦੀ ਤਹਿ ਅੰਦਰ ।
ਜਿਦ੍ਹੀ ਰੀਝਾ ਗੀਤ ਦੀ ਲੈਅ ਅੰਦਰ ।
ਜਿਦ੍ਹੇ ਨੈਨ ਕਦੇ ਨਾ ਸੁੱਕਦੇ ਨੇ ।
ਜਿਦ੍ਹੇ ਵਹਿਣ ਕਦੇ ਨਾ ਰੁਕਦੇ ਨੇ ।
ਜਿਦ੍ਹੇ ਅੰਦਰ ਧੂੰਏਂ ਧੁਖਦੇ ਨੇ ।
ਜਿਦ੍ਹੇ ਗੀਤ ਕਦੇ ਨਾ ਮੁਕਦੇ ਨੇ !
ਇਸਦੇ ਅਲਬੇਲੇ ਨੈਣਾਂ ਵਿਚ !
ਇਸਦੇ ਚੁਪ ਕੀਤੇ ਬੈਣਾਂ ਵਿਚ ।
ਇਕ ਤੱਕਣੀ ਪਈ ਥਰਕਦੀ ਊ ।
ਇਕ ਝਾਤ ਪਈ ਤਰਸਦੀ ਊ ।

ਓ ਨੈਣਾਂ ਵਾਲਿਆ ਝਾਤ ਜ਼ਰਾ,
ਇਸ ਸ਼ਾਇਰ ਕੁੜੀ ਦਿਆਂ ਨੈਣਾਂ ਵਿਚ ।
ਕੋਈ ਗੁੱਝੀ ਵੇਦਨ ਲੱਭ ਲਵੀਂ,
ਇਹਦੇ ਗੁੰਗੇ ਗੁੰਗੇ ਵੈਣਾਂ ਵਿਚ ।

## ੫੫

ਆ ਦੇ ਜਾ ਇਕ ਹੁਲਾਰਾ, ਪੀਂਘ ਝੂਟੇਂਦੀ ਨੂੰ !

ਪੀਂਘ ਮੇਰੀ ਹੁਣ ਚੜ੍ਹਦੀ ਜਾਪੇ,
ਤਿੱਖੀ ਚਾਲ ਕ਼ਰਾਂਗੀ ਆਪੇ,

ਮੈਨੂੰ ਝੱਟ ਕੁ ਦੇ ਸਹਾਰਾ, ਪੀਂਘ ਝੁਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੁਟੇਂਦੀ ਨੂੰ !

ਚੜ੍ਹਦੀ ਚੜ੍ਹਦੀ ਚੜ੍ਹ ਜਾਵਾਂ ਮੈਂ,
ਰੰਗ ਅਸਮਾਨੀਂ ਤੱਕ ਆਵਾਂ ਮੈਂ,
ਕੋਈ ਆਏ ਸਰੂਰ ਪਿਆਰਾ, ਪੀਂਘ ਝੁਟੇਂਦੀ ਨੂੰ ।
ਆ ਦੇ ਜਾ ਇਕ ਹੁਲਾਰਾ, ਪੀਂਘ ਝੁਟੇਂਦੀ ਨੂੰ !

ਛੋਹ ਲਾਂ, ਜਾ ਕੇ ਰੰਅ ਨਿਰਾਲੇ,
ਕਾਲੇ ਕਾਲੇ ਬੱਦਲ ਦੁਆਲੇ,
ਚਿਟਾ ਜਿਹਾ ਕਿਨਾਰਾ, ਪੀਂਘ ਝੁਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੁਟੇਂਦੀ ਨੂੰ !

ਬੱਦਲਾਂ ਦੇ ਵਿਚ ਵੜ ਜਾਵਾਂਗੀ,
ਆਪੇ ਅੱਗੋਂ ਚੜ੍ਹ ਜਾਵਾਂਗੀ,
ਮੈਨੂੰ ਦਿਸ ਪਿਆ, ਪ੍ਰੇਮ ਮੁਨਾਰਾ ਪੀਂਘ ਝੁਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ ਪੀਂਘ ਝੁਟੇਂਦੀ ਨੂੰ !

ਰੱਜ ਰੱਜ ਕੇ ਮੈਂ ਸੱਧਰ ਲਾਹਵਾਂ,
ਕੋਲੋਂ ਦੀ ਜਾ ਕੇ ਤੱਕ ਆਵਾਂ,
ਓਹ ਦੂਰ ਲਿਸ਼ਕਦਾ ਤਾਰਾ, ਪੀਂਘ ਝੁਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੁਟੇਂਦੀ ਨੂੰ !

ਉਮਛ ਉਮਛ ਦਿਲ ਵਹਿੰਦਾ ਜਾਵੇ,
ਅੱਗੇ.........ਅੱਗੇ ਕਹਿੰਦਾ ਜਾਵੇ,
ਕੁਝ ਹੋ ਗਿਆ ਆਪ ਮੁਹਾਰਾ, ਪੀਂਘ ਝੂਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੂਟੇਂਦੀ ਨੂੰ !

ਤੱਕ ਲਵਾਂ ਉਹ ਖੁੱਲ੍ਹੀਆਂ ਥਾਵਾਂ,
ਜਿਥੇ ਹੋਣ ਆਜ਼ਾਦ ਹਵਾਵਾਂ,
ਉਹ ਦਿਸ ਪਏ ਜਗਤ ਨਿਆਰਾ, ਪੀਂਘ ਝੂਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੂਟੇਂਦੀ ਨੂੰ !

ਏਥੋਂ ਵਰਗੀ ਰੋਕ ਨਾ ਓਥੇ,
ਚਿੰਤਾ ਝੋਰਾ ਸ਼ੋਕ ਨਾ ਓਥੇ,
ਪਿਆ ਭਾਸੇ ਅਜਬ ਨਜ਼ਾਰਾ, ਪੀਂਘ ਝੂਟੇਂਦੀ ਨੂੰ !
ਆ ਦੇ ਜਾ ਇਕ ਹੁਲਾਰਾ, ਪੀਂਘ ਝੂਟੇਂਦੀ ਨੂੰ ।

ਪ੬

ਚੱਲ ਉਠ ਸਾਜਨ ! ਗ਼ਮ ਰੁਠ ਸਾਜਨ !
ਜਿਥੇ ਹੋਕਾਂ ਨਹੀਂ, ਜਿਥੇ ਟੋਕਾਂ ਨਹੀਂ ।
ਜਿਥੇ ਤੀਉੜੀ ਨਹੀਂ, ਜਿਥੇ ਸਾੜਾ ਨਹੀਂ।
ਜਿਥੇ ਖੇੜਾ ਏ, ਕੋਈ ਪੁਆੜਾ ਨਹੀਂ ।



ਅਸੀ ਖਿੜ ਖਿੜ ਕਰ ਕੇ ਹੱਸ ਪਾਂ ਗੇ ।
ਫਿਰ ਗੜ ਗੜ ਕਰ ਕਰ ਕੇ ਵੱਸ ਪਾਂ ਗੇ ।

ਸਾਨੂੰ ਤੱਕੇ ਦੁਨੀਆਂ ਜਣੀ ਖਣੀ ।
ਮੈਂ ਨਦੀ ਬਣਾਂ, ਤੂੰ ਚੰਨ ਬਣੀਂ ।
ਮੈਂ ਨਦੀ ਬਣਾਂ, ਤੈਨੂੰ ਸੱਦ ਲਵਾਂ ।
ਤੂੰ ਚੰਨ ਬਣੀਂ, ਮੈਨੂੰ ਖਿੱਚ ਲਵੀਂ ।
ਤੂੰ ਰਿਸ਼ਮਾਂ ਸੁੱਟ ਲਮਕਾ ਦੇਵੀਂ ।
ਮੇਰੀ ਲਹਿਰਾਂ ਦੇ ਨਾਲ ਅੜਾ ਦੇਵੀਂ ।
ਫਿਰ ਲਿਸ਼ਕ-ਪਾਹੀ ਪੈ ਜਾਵੇਗੀ ।
ਸਾਡੀ ਕਿਲਕਲੀ ਸ਼ੋਰ ਮਚਾਵੇਗੀ ।



ਗੂੰਜੇ ਗਾ ਸੀਨਾ ਵਣੀਂ ਵਣੀਂ ।
ਮੈਂ ਨਦੀ ਬਣਾਂ, ਤੂੰ ਚੰਨ ਬਣੀਂ ।

ਅਸੀ ਵਖਰੀ ਹਸਤੀ ਛੋੜਾਂਗੇ ।
ਮਸਤੀ ਅਲਮਸਤੀ ਲੋੜਾਂਗੇ ।
ਕੋਈ ਨੀਰ 'ਸਮਾਨੋਂ ਲਿਆਵਾਂਗੇ ।
ਚਾਤ੍ਰਿਕ ਦੀ ਪਿਆਸ ਬੁਝਾਵਾਂਗੇ ।
ਤੂੰ ਚਮਕੀਂ 'ਸਮਾਨੀਂ ਚੰਦ ਬਣ ਕੇ ।
ਮੈਂ ਨਦੀ, ਰਿਸ਼ਮ ਦੀ ਤੰਦ ਬਣ ਕੇ ।

ਲਿਸ਼ਕੇਗੀ ਪਿਆਰ ਦੀ ਲਾਲ-ਮਣੀ ।
ਮੈਂ ਨਦੀ ਬਣਾ ਤੂੰ ਚੰਨ ਬਣੀ ।

ਕੋਈ ਕੀਕਣ, ਚੰਨ ਲਕਾਵੇਗਾ ?
ਕਿੰਜ ਨਦੀ ਤੇ, ਪਰਦਾ ਪਾਵੇਗਾ ?
ਕੋਈ ਕੀਕਣ ਚੰਨ ਨੂੰ ਢੱਕੇਗਾ ?
ਤੇ ਨਦੀ ਨੂੰ ਕਿਥੇ ਰਖੇਗਾ ?
ਕਦੀ ਚੰਨ ਚੜ੍ਹੇ ਵੀ ਲੁਕਦੇ ਨੇ ?
ਕਦੀ ਵਹਿਣ ਨਦੀ ਵੀ ਰੁਕਦੇ ਨੇ ?

ਫਿਰ ਵਸ ਪਾਂ ਗੇ ਬਣ ਕਣੀ ਕਣੀ ।
ਮੈਂ ਨਦੀ ਬਣਾ ਤੂੰ ਚੰਨ ਬਣੀ ।

## ੫੭

ਤੇਰੀ ਅੱਖ ਵਿਚ ਫ਼ਰਕੇ ਖ਼ਾਬ ਕੋਈ,
ਮੇਰੀ ਹਿਕ ਵਿਚ ਧੜਕੇ ਇਕ ਸੁਪਨਾ ।
ਤੇਰੀ ਹਿਕ ਵਿਚ ਧੜਕੇ ਖ਼ਾਬ ਕੋਈ,
ਮੇਰੀ ਅਖ ਵਿਚ ਫ਼ਰਕੇ ਇਕ ਸੁਪਨਾ ।

ਆ ਸਾਜਨ ! ਨੈਣ ਮਿਲਾ ਦੇਈਏ ।
ਆ ਸਜਣੀ ! ਹੱਥ ਪਕੜਾ ਦੇਈਏ ।

ਆ ਚੰਨਾਂ ! ਕਦਮ ਵਧਾ ਦੇਈਏ।
ਆ ਚੰਨੀਏ ! ਰੰਗ ਵਟਾ ਦੇਈਏ।

ਸਾਡਾ ਵਤਨ ਨਿਤਾਣਾ ਰੋਗੀ ਊ,
ਸਾਡਾ ਦੇਸ ਨਿਮਾਣਾ ਸੋਗੀ ਊ।

ਅਸੀ ਸੁੱਤੀ ਕੌਮ ਜਗਾ ਦੇਈਏ।
ਇਕ ਜੀਊਂਦੀ ਲੈਹਰ ਫੈਲਾ ਦੇਈਏ।
ਅਸੀਂ ਸਭ ਦੇ ਲਹੂ ਗਰਮਾ ਦੇਈਏ।
ਤੇ ਜਾਗ ਆਜ਼ਾਦੀ ਲਾ ਦੇਈਏ।

ਅਸੀ ਪਹੁ ਫ਼ਟਦੇ ਦੀ ਲਾਲੀ ਬਣ,
ਅਸੀ ਜਾਗਰਤਾ ਮਤਵਾਲੀ ਬਣ।

ਅਸੀ ਤਨ ਮਨ ਭੇਟ ਚੜ੍ਹਾ ਦੇਈਏ।
ਅਸੀ ਮੁਲਕ ਦੀ ਸ਼ਾਨ ਵਿਖਾ ਦੇਈਏ।
ਉਨਤੀ ਦੀ ਸਿਖਰ ਪਹੁਚਾ ਦੇਈਏ।
ਤੇ ਪ੍ਰੀਤ ਦੀ ਲਹਿਰ ਲਹਿਰਾ ਦੇਈਏ।

ਤੇਰੀ ਅੱਖ ਵਿਚ ਫ਼ਰਕੇ ਖ਼ਾਬ ਕੋਈ,
ਮੇਰੀ ਹਿਕ ਵਿਚ ਧੜਕੇ ਇਕ ਸੁਪਨਾ।
ਤੇਰੀ ਹਿਕ ਵਿਚ ਧੜਕੇ ਖ਼ਾਬ ਕੋਈ,
ਮੇਰੀ ਅੱਖ ਵਿਚ ਫ਼ਰਕੇ ਇਕ ਸੁਪਨਾ।

### ੫੮

ਸੁਪਨਿਆਂ ਨੇ ਦੋ ਸੀਨੇ ਮੱਲੇ,
ਅੱਥਰੂਆਂ ਨੇ ਅੱਖੀਆਂ ।
ਤੜਪਾਂ ਚਮਕੀਆਂ ਤਾਰਿਆਂ ਵਾਕਰ,
ਜਿਉਂ ਕਾਨ੍ਹ ਦੀਆਂ ਸਖੀਆਂ ।
ਉਮਡੇ ਨੈਣ ਤੇ ਜਲ ਥਲ ਹੋਇਆ,
ਸੀਨੇ ਕਾਂਗਾਂ ਆਈਆਂ ।
ਭਰ ਜੋਬਨ ਦੀਆਂ ਲਹਿਰਨ ਠਾਠਾਂ ।
ਰਵਾਂ ਰਵੀਂ ਲਹਿਰਾਂਈਆਂ ।
ਪੂਰਨ ਚੰਦ ਪ੍ਰੀਤ ਦਾ ਚੜ੍ਹਿਆ,
ਚਮਕਿਆ ਧੁਰ ਅਸਮਾਨੇ ।
ਕੁੱਲ ਆਲਮ ਨੇ ਅੱਖੀਂ ਡਿਠਾ,
ਦੋਵੇਂ ਹੋਏ ਦੀਵਾਨੇ ।
ਕਸ਼ਸ਼ ਪਈ ਇਕ ਚੁੰਬਕ ਡਾਢੀ,
ਦਿਲ ਦੀਆਂ ਤਾਰਾਂ ਘੁੰਮੀਆਂ ।
ਚਿੱਟੇ ਚੰਨ ਦੀਆਂ ਕਿਰਣਾਂ ਡਿੱਘੀਆਂ,
ਸਾਗਰ ਲਹਿਰਾਂ ਚੁੰਮੀਆਂ ।
ਨੈਣ ਝੁਕਾ ਕੇ ਸਿਜਦੇ ਕੀਤੇ,
ਦੋ ਰੂਹਾਂ ਨੇ ਆ ਕੇ ।
ਸਿਰ ਮੱਥੇ ਤੇ ਰਖੀਆਂ ਰਿਸ਼ਮਾਂ,

ਨੈਣਾਂ ਉੱਤੇ ਚਾ ਕੇ।

ਭਰ ਚੜ੍ਹ ਆਈਆਂ ਜੋਬਨ ਮਤੀਆਂ,

ਚਹੁੰ ਨੈਣਾਂ ਦੀਆਂ ਨਦੀਆਂ।

ਨੈਣਾਂ ਵਾਲਿਆਂ ਨੂਰ ਪਛਾਤਾ,

ਦੂਜਿਆਂ ਦਿਤੀਆਂ ਬਦੀਆਂ।

ਰੂਹ ਰੂਹਾਂ ਦਾ ਇਕੋ ਅਸਲਾ,

ਇਕ ਹੋ ਗਈਆਂ ਆਪੇ।

ਲਹਿਰ ਲਹਿਰਾਂ ਦੀ ਪਈ ਗਲਵਕੜੀ,

ਕਿਥੋਂ ਦੂਈ ਸਿੰਜਾਪੇ।

ਪ੯

ਮੇਰੇ ਨੈਣਾਂ ਵਿਚ ਕੁਝ ਫਰਕੇ ਨੀ,

ਮੇਰੇ ਸੀਨੇ ਵਿਚ ਕੁਝ ਧੜਕੇ ਨੀ।

ਹੌਲੇ ਹੌਲੇ ਕੁਝ ਦਿਲ ਪਿਆ ਕਹਿੰਦਾ,

ਪਤਾ ਏ ਤੈਨੂੰ ਕੀ ਪਿਆ ਕਹਿੰਦਾ ?

ਚੰਨ ਚਾਨਣੀ ਝੋਪ ਲਵਾਂ ਮੈਂ,

ਚੰਨ ਦੀਆਂ ਰਿਸ਼ਮਾਂ ਫੜ ਕੇ ਨੀ।

ਮੇਰੇ ਨੈਣਾਂ ਵਿਚ ਕੁਝ ਫਰਕੇ ਨੀ,

ਮੇਰੇ ਸੀਨੇ ਵਿਚ ਕੁਝ ਧੜਕੇ ਨੀ।

ਕੋਮਲ ਫੁਲ ਦੀ ਤਾਜ਼ੀ ਲਾਲੀ,
ਸੁੰਦਰਤਾ ਦੀ ਭਰੀ ਪਿਆਲੀ,
ਪੀ ਲਾਂ ਪੀ ਲਾਂ ਡਕ ਡਕ ਪੀ ਲਾਂ,
ਮਦਹੋਸ਼ੀ ਵਿਚ ਵੜ ਕੇ ਨੀ।
ਮੇਰੇ ਨੈਣਾਂ ਵਿਚ ਕੁਝ ਫਰਕੇ ਨੀ,
ਮੇਰੇ ਸੀਨੇ ਵਿਚ ਕੁਝ ਧੜਕੇ ਨੀ।

ਦਿਲ ਅਸਮਾਨ ਦਾ ਰੰਗ ਸਜਾ ਲਾਂ,
ਝਿਲਮਿਲ ਝਮ ਝਮ ਜਗ ਮਗਾ ਲਾਂ,
ਅਰਸ਼ੀ ਲਾਟਾਂ ਤਾਰਿਆਂ ਵਾਂਗੂੰ,
ਨਿਰਮਲ ਰੀਝਾਂ ਜੜ ਕੇ ਨੀ।
ਮੇਰੇ ਨੈਣਾਂ ਵਿਚ ਕੁਝ ਫ਼ਰਕੇ ਨੀ,
ਮੇਰੇ ਸੀਨੇ ਵਿਚ ਕੁਝ ਧੜਕੇ ਨੀ।

ਦਿਲ ਸਾਗਰ ਵਿਚ ਕਾਂਗਾਂ ਆਈਆਂ,
ਲਹਿਰਾਂ ਭਰ ਜੋਬਨ ਉਛਲਾਈਆਂ,
ਪੂਰਨਮਾਂ ਦੀ ਪੂਰਨਤਾ ਵਿਚ,
ਤਾਰ ਅਗੰਮੀ ਖੜਕੇ ਨੀ।
ਮੇਰੇ ਨੈਣਾਂ ਵਿਚ ਕੁਝ ਫ਼ਰਕੇ ਨੀ,
ਮੇਰੇ ਸੀਨੇ ਵਿਚ ਕੁਝ ਧੜਕੇ ਨੀ।

ਮੈਂ ਉਸ ਦੀ ਗਈ ਹੋ।
ਨੀ ਸਈਓ,
ਮੈਂ ਉਸ ਦੀ ਗਈ ਹੋ।

ਉਹ ਮੇਰਾ ਚੰਨ ਨੀ, ਪੁੰਨਿਆਂ ਦਾ ਚੰਨ ਨੀ।
ਮੈਂ ਉਸ ਦੀ ਜੇ ਲੋਅ।
ਨੀ ਸਈਓ,
ਮੈਂ ਉਸ ਦੀ ਗਈ ਹੋ।

ਇਕ ਮਿਕ ਜਿੰਦੜੀ, ਦਿਲ ਸਾਡੇ ਸਾਂਝੇ,
ਮੈਂ ਤੇ ਉਹ ਨਹੀਂ ਦੋ।
ਨੀ ਸਈਓ,
ਮੈਂ ਉਸ ਦੀ ਗਈ ਹੋ।

ਮੈਂ ਰਾਂਝੇ ਦੀ ਜਾਨ ਰੰਝੇਟੀ,
ਹੀਰ ਨ ਆਖੋ ਕੋਅ।
ਨੀ ਸਈਓ,
ਮੈਂ ਉਸ ਦੀ ਗਈ ਹੋ।

ਇਸ਼ਕ ਝਨਾਂ ਵਿਚ ਪੈਰ ਜੁ ਧਰਿਆ,
ਹੁਣ ਜੋ ਹੋਵੇ ਸੋ ਹੋਅ।

ਨੀ ਸਈਓ,
ਮੈਂ ਉਸ ਦੀ ਗਈ ਹੋ।

-

੬੧

ਮੈਂ ਇਕ ਪ੍ਰੀਤ ਚਕੋਰੀ ਆਂ ਤੇ ਚੰਨ ਜਿਹਾ ਮੇਰਾ ਲਾਲ ਨੀ ਹੋ।
ਲਾਲ ਤੇ ਬਹੁਤ ਦੁਰੇਡੜਾ, ਲਾਲ ਤੇ ਮਿਲਣਾ ਮੁਹਾਲ ਨੀ ਹੋ।

ਚੰਨ ਤੇ ਭਾਵੇਂ ਦੂਰ ਨੀ।
ਪਰ ਅਸਾਂ ਤੇ ਜਾਣਾ ਜ਼ਰੂਰ ਨੀ।
ਲੰਘਦੀ ਲੰਘਦੀ ਲੰਘ ਜਾਵਾਂ, ਤਾਰਿਆਂ ਦੀ ਪਾਲੋ ਪਾਲ ਨੀ ਹੋ।
ਲਾਲ ਤੇ ਬਹੁਤ ਦੁਰੇਡੜਾ, ਲਾਲ ਤੇ ਮਿਲਣਾ ਮੁਹਾਲ ਨੀ ਹੋ।

ਇਕ ਭਰ ਚੜ੍ਹ ਆਈ ਕਾਂਗ ਨੀ।
ਸਾਨੂੰ ਸੱਜਣ ਮਿਲਣ ਦੀ ਤਾਂਘ ਨੀ।
ਠਾਠ੍ਹਾਂ ਤੇ ਮਾਰੇ ਪ੍ਰੇਮ ਸੱਜਣ ਦਾ, ਪਾਣੀ ਤੇ ਲਾਲੋ ਲਾਲ ਨੀ ਹੋ।
ਲਾਲ ਤੇ ਬਹੁਤ ਦੁਰੇਡੜਾ, ਲਾਲ ਤੇ ਮਿਲਣਾ ਮੁਹਾਲ ਨੀ ਹੋ।

ਬੋਲ ਵੇ ਚੰਨਾਂ! ਬੋਲ ਵੇ।
ਅਸਾਂ ਤੇ ਆਉਣਾ ਤੇਰੇ ਕੋਲ ਵੇ।
ਇਕ ਧੂਆਂ ਬਣ ਕੇ ਪਹੁੰਚ ਪਾਂ, ਮੈਂ ਬੱਦਲਾਂ ਦੇ ਨਾਲੋ ਨਾਲ ਨੀ ਹੋ।
ਲਾਲ ਤੇ ਬਹੁਤ ਦੁਰੇਡੜਾ, ਲਾਲ ਤੇ ਮਿਲਣਾ ਮੁਹਾਲ ਨੀ ਹੋ।

ਅਸਾਂ ਤੇ ਮੰਜ਼ਲ ਮਾਰਨੀ।
ਹਿੰਮਤ ਨਹੀਂ ਉਂ ਅਸਾਂ ਹਾਰਨੀ।
ਮੈਂ ਚੜ੍ਹ ਜਾਣਾ ਟੀਸੀਓਂ ਟੀਸੀਆਂ, ਤੇ ਟੱਪ ਜਾਣਾ ਖਾਲੋਖਾਲ ਨੀ ਹੋ।
ਲਾਲ ਤੇ ਬਹੁਤ ਦੁਰੇਡੜਾ, ਲਾਲ ਤੇ ਮਿਲਣਾ ਮੁਹਾਲ ਨੀ ਹੋ।

੬੨

ਵੇ ਮੈਂ ਨਹੀਉਂ ਤੇਰੀਆਂ ਲੈਣੀਆਂ ਵੰਗਾਂ।
ਅੱਜ ਮੇਰੀ ਵੇ ਵੀਣੀ ਨਾ ਪੈਣੀਆਂ ਵੰਗਾਂ।

ਵੇ ਯਾਦ ਹਈ? ਉਸ ਦਿਨ ਚੜ੍ਹਾਈਆਂ ਸੀ ਵੰਗਾਂ।
ਓਹ ਕਾਲੀਆਂ ਚਿਟੀਆਂ ਸਜਾਈਆਂ ਸੀ ਵੰਗਾਂ।
ਤੇ ਮਾਹੀ ਨੂੰ ਜਾ ਕੇ ਵਿਖਾਈਆਂ ਸੀ ਵੰਗਾਂ।
ਉਸ ਚੁੰਮ ਕੇ ਤੇ ਹਿੱਕ ਨਾਲ ਲਾਈਆਂ ਸੀ ਵੰਗਾਂ।

ਅਜ ਉਸ ਪ੍ਰਦੇਸੀ ਬਿਨ ਕੀਕਣ ਚੜ੍ਹਾਵਾਂ।
ਮੈਂ ਕੀਕਣ ਪਾਵਾਂ ਤੇ ਕਿਸ ਨੂੰ ਦਿਖਾਵਾਂ।
ਵੇ ਮੈਂ ਨਹੀਉਂ ਤੇਰੀਆਂ ਲੈਣੀਆਂ ਵੰਗਾਂ।
ਅਜ ਮੇਰੀ ਵੇ ਵੀਣੀ ਨਾ ਪੈਣੀਆਂ ਵੰਗਾਂ।

ਹਾਇ ਵੰਗਾਂ ਜੋ ਉਸ ਦਿਨ ਚੜ੍ਹਾਂਦੀ ਸੀ ਵੀਣੀ,
ਓਹ ਸਾਵੀਆਂ ਪੀਲੀਆਂ ਪਾਂਦੀ ਸੀ ਵੀਣੀ,

ਇਹਾ ਖਾਂਦੀ ਸੀ ਵੀਣੀ ਸਜਾਂਦੀ ਸੀ ਵੀਣੀ,
ਅਜ ਓਹੋ ਕਲ ਸੂੰਹੀਆਂ ਸੁਣਾਂਦੀ ਏ ਵੀਣੀ,

ਵੇ ਚੁਕ ਲੈ ਵੇ ਵੰਗਾਂ ਤੇ ਲੈ ਜਾ ਵੇ ਵੰਗਾਂ ।
ਹਾਇਆ ਨੀ ਲੋਹੜਾ ਇਨ੍ਹਾਂ ਪੈ ਜਾਵੇ ਵੰਗਾਂ ।
ਵੇ ਮੈਂ ਨਹੀਉਂ ਤੇਰੀਆਂ ਲੈਣੀਆਂ ਵੰਗਾਂ ।
ਅਜ ਮੇਰੀ ਵੇ ਵੀਣੀ ਨਾ ਪੈਣੀਆਂ ਵੰਗਾਂ ।

ਵੇ ਜਲਦੀ ਵੀ ਚੁਕ ਮੈਨੂੰ ਯਾਦਾਂ ਦਿਵਾਵਣ ।
ਵੇ ਉਹ ਸੋਹਣਾ ਦਿਨ ਮੈਨੂੰ ਚੇਤੇ ਕਰਾਵਣ ।
ਸਭ ਰੰਗ ਬਰੰਗੀ ਮੁਆਤਾ ਇਹ ਲਾਵਣ ।
ਪਈ ਬਲਦੀ ਹੈ ਅਗੇ ਇਹ ਹੋਰ ਮਚਾਵਣ ।

ਵੇ ਚੀਣੀ ਤੇ ਚੀਣੀ ਸਭ ਕਰ ਦਿਆਂ ਵੰਗਾਂ ।
ਤੇ ਤੇਰੀਆਂ ਵੰਗਾਂ ਤੈਨੂੰ ਭਰ ਦਿਆਂ ਵੰਗਾਂ ।
ਵੇ ਮੈਂ ਨਹੀਂਉਂ ਤੇਰੀਆਂ ਲੈਣੀਆਂ ਵੰਗਾਂ ।
ਅਜ ਮੇਰੀ ਵੇ ਵੀਣੀ ਨਾ ਪੈਣੀਆਂ ਵੰਗਾਂ ।

## ੬੩

ਹਾਇ ! ਇਕ ਵਾਰੀ ਝਾਤੀ ਪਾਵਾਂ, ਨੀ ਸੱਜਣਾਂ ਦੇ ਵਤਨਾਂ ਤੇ ।

ਉਮਡ ਉਮਡ ਮੇਰਾ ਸੀਨਾ ਫ਼ਰਕੇ ।
ਉਛਲ ਉਛਲ ਮੇਰੀ ਹਿਕੜੀ ਧੜਕੇ ।

ਮੈਂ ਬਦਲੀ ਬਣ ਕੇ ਜਾਵਾਂ,

ਨੀ !

ਸੱਜਣਾਂ ਦੇ ਵਤਨਾਂ ਤੇ ।

ਹਾਇ ! ਇਕ ਵਾਰੀ ਝਾਤੀ ਪਾਵਾਂ, ਨੀ ਸੱਜਣਾਂ ਦੇ ਵਤਨਾਂ ਤੇ ।

ਬਦਲੀ ਬਣਾਂ ਨੀ ਮੈਂ ਟਿਲਿਓਂ ਚੜ੍ਹਾਂ ਨੀ।

ਵਲਵਲਿਆਂ ਦਾ ਤੂਫ਼ਾਨ ਖੜਾ ਨੀ ।

ਘਨਘੋਰ ਘਟਾ ਬਣ ਛਾਵਾਂ,

ਨੀ !

ਸੱਜਣਾਂ ਦੇ ਵਤਨਾਂ ਤੇ ।

ਹਾਇ ! ਇਕ ਵਾਰੀ ਝਾਤੀ ਪਾਵਾਂ, ਨੀ ਸਜਣਾਂ ਦੇ ਵਤਨਾਂ ਤੇ ।

ਦਰਦਾਂ ਦੀ ਬਿਜਲੀ ਚਮਕਾਵਾਂ ।

ਨੀ ਪਾੜ ਕੇ ਸੀਨਾਂ ਹੰਝੂ ਦਿਖਾਵਾਂ ।

ਮੈਂ ਕਣ ਕਣ ਛਹਿਬਰ ਲਾਵਾਂ,

ਨੀ !

ਸੱਜਣਾਂ ਦੇ ਵਤਨਾਂ ਤੇ ।

ਹਾਇ ! ਇਕ ਵਾਰੀ ਝਾਤੀ ਪਾਵਾਂ, ਨੀ ਸੱਜਣਾਂ ਦੇ ਵਤਨਾਂ ਤੇ ।

ਪਿਛਾਂਹ ਨਾ ਪਰਤਾਂ, ਪ੍ਰੀਤਿ ਨਾ ਤੋੜਾਂ ।

ਮੁਕਦੀ ਮੁਕ ਜਾਂ, ਮੂੰਹ ਨਾ ਮੋੜਾਂ ।

ਮੈਂ ਕਣੀਓਂ ਕਣੀ ਵਹਿ ਜਾਵਾਂ,

ਨੀ!

ਸੱਜਣਾਂ ਦੇ ਵਤਨਾਂ ਤੇ।

ਹਾਇ! ਇਕ ਵਾਰੀ ਝਾਤੀ ਪਾਵਾਂ, ਨੀ ਸੱਜਣਾਂ ਦੇ ਵਤਨਾਂ ਤੇ।

## ੬੪

ਮੇਰਾ ਨਿਕਾ ਨਿਕਾ ਸੀਨਾ ਧੜਕੇ, ਨੀ ਕੋਠੇ ਉਤੇ ਕਾਂ ਬੋਲੇ।

ਕਾਂ ਬੋਲੇ ਅੱਜ ਸਾਡੇ ਬਨੇਰੇ।

ਕਹਿੰਦਾ ਏ, ਅੱਜ ਕਿਸੇ ਆਉਣਾ ਤੇਰੇ,

ਪਰ ਨਾਉਂ ਦਾ ਭੇਤ ਨਾ ਖੋਲ੍ਹੇ।

ਨੀ ਕੋਠੇ ਉਤੇ ਕਾਂ ਬੋਲੇ।

ਮੇਰਾ ਨਿਕਾ ਨਿਕਾ ਸੀਨਾ ਧੜਕੇ, ਨੀ ਕੋਠੇ ਉਤੇ ਕਾਂ ਬੋਲੇ।

ਕਾਗ ਬਨੇਰੇ ਤੇ ਬੋਲੇ ਨੀ ਮਾਏ!

ਕੁਝ ਕੁਝ ਹੁੰਦਾ ਏ ਜੀਅ ਵਿਚ ਹਾਏ,

ਮੇਰਾ ਪਲੇ ਪਲੇ ਦਿਲ ਡੋਲੇ।

ਨੀ ਕੋਠੇ ਉਤੇ ਕਾਂ ਬੋਲੇ।

ਮੇਰਾ ਨਿਕਾ ਨਿਕਾ ਸੀਨਾ ਧੜਕੇ, ਨੀ ਕੋਠੇ ਉਤੇ ਕਾਂ ਬੋਲੇ।

ਸਾਨੂੰ ਕਿਸੇ ਦੇ ਸੁਨੇਹੇ ਦੇਂਦਾ,
ਸੁਨੇਹਾਂ ਵਾਲੇ ਦਾ ਨਾਂਉ ਨਹੀਂਉਂ ਲੈਂਦਾ,
ਮੇਰੀ ਹਿਕੜੀ ਦਾ ਰਾਜ਼ ਫਰੋਲੇ,
ਨੀ ਕੋਠੇ ਉੱਤੇ ਕਾਂ ਬੋਲੇ,
ਮੇਰਾ ਨਿੱਕਾ ਨਿੱਕਾ ਸੀਨਾਂ ਧੜਕੇ, ਨੀ ਕੋਠੇ ਉੱਤੇ ਕਾਂ ਬੋਲੇ।

ਨਾਂ ਦੱਸ ਨਾਂ ਦੱਸ ਕਾਲਿਆਂ ਕਾਉਣਾ,
ਭਲਾ ਸਾਨੂੰ ਪਤਾ ਨਹੀਂ ਅੱਜ ਕਿਸ ਔਣਾ ?
ਮੇਰੇ ਮਾਹੀ ਦਾ ਨਾਮ ਨਾ ਬੋਲੇ।
ਨੀ ਕੋਠੇ ਉੱਤੇ ਕਾਂ ਬੋਲੇ।
ਮੇਰਾ ਨਿੱਕਾ ਨਿੱਕਾ ਸੀਨਾ ਧੜਕੇ, ਨੀ ਕੋਠੇ ਉੱਤੇ ਕਾਂ ਬੋਲੇ।

ਮੈਂ ਮਾਹੀਏ ਦੇ ਲੈਣ ਨੂੰ ਖਲੀਆਂ,
ਸੁਨਣ ਦਿਓ ਡਾਚੀ ਦੀਆਂ ਟੱਲੀਆਂ,
ਓਨ੍ਹੇ ਆਉਣਾ ਹੌਲੇ ਹੌਲੇ।
ਨੀ ਕੋਠੇ ਉਤੇ ਕਾਂ ਬੋਲੇ।
ਮੇਰਾ ਨਿੱਕਾ ਨਿੱਕਾ ਸੀਨਾ ਧੜਕੇ, ਨੀ ਕੋਠੇ ਉਤੇ ਕਾਂ ਬੋਲੇ।

੬੫

ਵੱਗ ਵੱਗ ਨੀ ਪੁਰੇ ਦੀਏ ਵਾਏ ! ਕਿ ਸੱਜਣਾਂ ਨੇ ਅੱਜ ਆਉਣਾ !

ਮੈਂ ਗਾਵਾਂ ਗੀ ਠੁਮਕ ਠੁਮਕ ਕੇ,
ਤਾਲ ਦੇਈਂ ਤੂੰ ਰੁਮਕ ਰੁਮਕ ਕੇ,

ਅਣੀ ਮਾਹੀਏ ਨੂੰ ਅਸਾਂ ਰੀਝਾਉਣਾ।
ਕਿ ਸੱਜਣਾਂ ਨੇ ਅੱਜ ਆਉਣਾ।
ਵੱਜੇ ਵੰਗ ਨੀ ਖੁਰੇ ਦੀਏ ਵਾਏ ! ਕਿ ਸੱਜਣਾਂ ਨੇ ਅੱਜ ਆਉਣਾ।

ਚੱਲ ਚੱਲ ਵੇ ਝਨਾਂ ਦਿਆ ਪਾਣੀਆਂ ! ਕਿ ਸੱਜਣਾਂ ਨੇ ਅੱਜ ਆਉਣਾ।
ਮੈਂ ਗਾਸਾਂ ਤੂੰ ਸਾਜ ਵਜਾਂਵੀਂ,
ਮੈਂ ਨਚਸਾਂ ਤੂੰ ਘੁੰਗਰੂ ਪਾਵੀਂ,
ਅਸਾਂ ਮਾਹੀਏ ਦਾ ਦਿਲ ਲਾਉਣਾ।
ਕਿ ਸੱਜਣਾਂ ਨੇ ਅੱਜ ਆਉਣਾ।
ਚੱਲ ਚੱਲ ਵੇ ਝਨਾਂ ਦਿਆ ਪਾਣੀਆਂ ! ਕਿ ਸੱਜਣਾਂ ਨੇ ਅੱਜ ਆਉਣਾ।

ਚੜ੍ਹ ਚੜ੍ਹ ਵੇ ਅਰਸ਼ ਦਿਆ ਚੰਨਾਂ ! ਕਿ ਸੱਜਣਾਂ ਨੇ ਅੱਜ ਆਉਣਾ।
ਚੁਣ ਚੁਣ ਕਲੀਆਂ ਪ੍ਰੀਤ ਮੇਰੀ ਦੀਆਂ,
ਲੈ ਲੈ ਤਾਰਾਂ ਰਿਸ਼ਮ ਤੇਰੀ ਦੀਆਂ,
ਅਸੀਂ ਹਾਰ ਗੁੰਦ ਗਲ ਪਾਉਣਾ।
ਕਿ ਸੱਜਣਾਂ ਨੇ ਅੱਜ ਆਉਣਾ।
ਚੜ੍ਹ ਚੜ੍ਹ ਵੇ ਅਰਸ਼ ਦਿਆ ਚੰਨਾਂ ! ਕਿ ਸੱਜਣਾਂ ਨੇ ਅੱਜ ਆਉਣਾ।

ਖਿੜ ਖਿੜ ਨੀ ਗੁਲਾਬ ਦੀਏ ਕਲੀਏ ! ਕਿ ਸੱਜਣਾਂ ਨੇ ਅੱਜ ਆਉਣਾ।
ਕਰਮਾਂ ਵਾਲਾ ਨੀ ਸਾਡਾ ਵੇਹੜਾ,
ਮਹਿਕ ਉੱਠੇ ਅੱਜ ਸਾਰਾ ਖੇੜਾ।
ਅਸੀ ਮਾਹੀ ਦਾ ਮਨ ਪਰਚਾਉਣਾ।

ਕਿ ਸੱਜਣਾਂ ਨੇ ਅੱਜ ਆਉਣਾ ।

ਖਿੜ ਖਿੜ ਨੀ ਗੁਲਾਬ ਦੀਏ ਕਲੀਏ! ਸਜਣਾਂ ਨੇ ਅਜ ਆਉਣਾ ।

ਅਸੀ ਮਾਹੀਏ ਨੂੰ ਅਸਾਂ ਰੀਝਾਉਣਾ ।

ਅਸਾਂ ਮਾਹੀਏ ਦਾ ਦਿਲ ਲਾਉਣਾ ।

ਅਸੀਂ ਗਾਰ ਗੁੰਦ ਗਲ ਪਾਉਣਾ ।

ਅਸੀ ਮਾਹੀ ਦਾ ਮਨ ਪਰਚਾਉਣਾ ।

ਕਿ ਸੱਜਣਾਂ ਨੇ ਅੱਜ ਆਉਣਾ ।

ਵੱਗ ਵੱਗ ਨੀ ਪੁਰੇ ਦੀਏ ਵਾਏ !

ਚੱਲ ਚੱਲ ਵੇ ਝਨਾਂ ਦਿਆ ਪਾਣੀਆਂ !

ਚੜ੍ਹ ਚੜ੍ਹ ਵੇ ਅਰਸ਼ ਦਿਆ ਚੰਨਾਂ !

ਖਿੜ ਖਿੜ ਨੀ ਗੁਲਾਬ ਦੀਏ ਕਲੀਏ !

ਕਿ ਸੱਜਣਾਂ ਨੇ ਅੱਜ ਆਉਣਾ ।

੬੬

ਮੈਨੂੰ ਪੱਤਣ ਝਨਾਂ ਦਾ ਸੱਦਦਾ ਕਿ ਪਾਣੀਏਂ ਨੂੰ ਮੈਂ ਚੱਲੀਆਂ ।

ਇਹ ਮਟਕੀ ਮੇਰੇ ਢਾਕੇ ਤੇ ਸੋਂਹਦੀ,

ਨਿਕੀ ਨਿਕੀ ਪੀੜ ਕਲੇਜੇ ਨੂੰ ਹੋਂਦੀ,

ਅਣੀ ਕਿਸ ਸਾਨੂੰ ਤਾਰਾਂ ਘੱਲੀਆਂ ।

ਕਿ ਪਾਣੀਏ ਨੂੰ ਮੈਂ ਚੱਲੀਆਂ ।

ਮੈਨੂੰ ਪੱਤਣ ਝਨਾਂ ਦਾ ਸੱਦਦਾ ਕਿ ਪਾਣੀਏਂ ਨੂੰ ਮੈਂ ਚੱਲੀਆਂ ।

ਸਿਰ ਤੇ ਬੱਦਲ ਗਹਿਰੇ ਗਹਿਰੇ,
ਲਹਿਰ ਝਨਾਂ ਦੀ ਪਲ ਪਲ ਲਹਿਰੇ,
ਨੀ ਮੇਰੇ ਸੀਨੇ ਦੀਆਂ ਤਾਰਾਂ ਹੱਲੀਆਂ ।
ਕਿ ਪਾਣੀਏਂ ਨੂੰ ਮੈਂ ਚੱਲੀਆਂ ।
ਮੈਨੂੰ ਪੱਤਣ ਝਨਾਂ ਦਾ ਸੱਦਦਾ ਕਿ ਪਾਣੀਏਂ ਨੂੰ ਮੈਂ ਚੱਲੀਆਂ ।

ਲੋੜ ਪਾਣੀ ਦੀ ਕੀ ਸਾਨੂੰ ਹੋਣੀ,
ਉਹ ਮਾਹੀਵਾਲ ਤੇ ਮੈਂ ਓਹਦੀ ਸੋਹਣੀ,
ਮੈਂ ਮਾਹੀਆ ਵੇਖਣ ਖਲੀਆਂ ।
ਕਿ ਪਾਣੀਏਂ ਨੂੰ ਮੈਂ ਚਲੀਆਂ !
ਮੈਨੂੰ ਪੱਤਣ ਝਨਾਂ ਦਾ ਸਦਦਾ ਕਿ ਪਾਣੀਏਂ ਨੂੰ ਮੈਂ ਚਲੀਆਂ ।

੬੭

ਮਿੱਠੀ ਮਿੱਠੀ ਚੰਨ ਦੀ ਕਣ ਕਣ ਪੈਂਦੀ,
ਨਿਮ੍ਹੀ ਨਿਮ੍ਹੀ ਤਾਰਿਆਂ ਦੀ ਲੋਅ ।
ਲਹਿਰ ਝਨਾਂ ਦੀ ਪਲ ਪਲ ਲਹਿਰੇ,
ਠਹਿਰਨ ਮਿਲੇ ਨਾ ਸੋਅ ।
ਮੈਂ ਸਾਗਰ ਉਹ ਹਿਕ ਸਾਗਰ ਦੀ ।
ਸਾਨੂੰ ਲਹਿਰ ਨਾ ਆਖੋ ਕੋਅ ।
ਲਹਿਰ ਲਹਿਰਾਂ ਵਿਚ ਘੁਲ ਮਿਲ ਜਾਂ ਗੇ
ਅੱਗੋ ਕਦ ਸਾਂ ਦੋ ।

ਪਰਖਾਂ ਵਾਲੀ ਦੇ ਹੱਥ ਵਿਚ ਕੱਚਾ।
ਉਹਦੀਆਂ ਜਾਣੇ ਓਹ।
ਯਾ ਰੱਬ! ਠਿਲ੍ਹੀ ਆਸ ਸਹਾਰੇ।
ਹੁਣ ਜੋ ਹੋਵੇ ਸੋ ਹੋਅ।

੯੮

ਆ ਸੱਜਣੀ! ਰਲ ਪੀਂਘ ਚੜ੍ਹਾਈਏ।
ਪੀਂਘ ਚੜ੍ਹਾਈਏ, ਝੂਲਾ ਝੁਲਾਈਏ।
ਪੀਂਘ ਦੀ ਤਿੱਖੜੀ ਚਾਲ, ਮੇਰੀਏ ਹਾਨਣੇ!
ਆਪਣੇ ਹਾਣੀ ਨੇ ਨਾਲ, ਮੇਰੀ ਹਾਨਣੇ!

ਨਾ ਮੇਰੇ ਹਾਣੀਆਂ! ਮੈਂ ਨਾ ਆਵਾਂ।
ਪੀਂਘ ਤੇਰੀ ਇੰਜ ਪੈਰ ਨਾ ਪਾਵਾਂ।
ਜੀਵਣ ਟਾਹਣ ਨੂੰ ਗੰਢਾਂ ਪਾ ਲੈ।
ਪ੍ਰੀਤ ਪੱਕੀ ਦੀਆਂ ਡੋਰਾਂ ਲਾ ਲੈ।
ਜੋ ਲਗੀਆਂ ਰਹਿਣ ਤ੍ਰੈਕਾਲ, ਮੇਰਿਆ ਹਾਣੀਆਂ!
ਮੈਂ ਤਦ ਆਵਾਂ ਤੇਰੇ ਨਾਲ, ਮੇਰਿਆ ਹਾਣੀਆਂ!

ਆ ਸੱਜਣੀ! ਇਕ ਮਹਿਲ ਬਨਾਈਏ।
ਇਕ ਰਾਣੀ ਰਾਜਾ ਬਣ ਜਾਈਏ।
ਚਮਕਣ ਮੋਤੀ ਲਾਲ, ਮੇਰੀਏ ਹਾਨਣੇ!
ਆਪਣੇ ਹਾਣੀ ਦੇ ਨਾਲ, ਮੇਰੀਏ ਹਾਨਣੇ!

ਦੇਸ ਲਈ ਕੋਈ ਕਰ ਕੁਰਬਾਨੀ ।
ਇਕ ਕੁਰਬਾਨੀ ਇਕ ਇਟ ਲਾਲੀਂ ।
ਇਹ ਇਟਾਂ ਜੇ ਜੋੜ ਵਿਖਾਵੇਂ ।
ਜੋੜ ਜੋੜ ਕੇ ਮਹਿਲ ਬਨਾਵੇਂ ।
(ਵਿਚ) ਪ੍ਰੀਤ ਦਾ ਦੀਪਕ ਬਾਲ, ਮੇਰਿਆ ਹਾਣੀਆਂ !
ਮੈਂ ਤਦ ਆਵਾਂ ਤੇਰੇ ਨਾਲ, ਮੇਰਿਆ ਹਾਣੀਆਂ !

ਆ ਸੱਜਣੀ ! ਹੱਸ ਜੀਅ ਪਰਚਾਈਏ,
ਨਦੀ ਕਿਨਾਰੇ ਦਿਲ ਬਹਿਲਾਈਏ ।
ਨੱਚੀਏ ਮੋਰਾਂ ਦੀ ਚਾਲ, ਮੇਰੀਏ ਹਾਨਣੇ !
ਆਪਣੇ ਹਾਣੀ ਦੇ ਨਾਲ, ਮੇਰੀਏ ਹਾਨਣੇ !

ਘੜੀ ਕੁ ਪਲ ਲਈ ਦਿਲ ਬਹਿਲਾਣਾ ।
ਪ੍ਰੀਤ ਸੱਚੀ ਨੂੰ ਦਾਗ਼ ਲਗਾਣਾ ।
ਬੱਦਲਾਂ ਆਇਆਂ ਜੇ ਨਾਚ ਨਚਾਵੇਂ ।
ਪਤ-ਝੜ ਵਿਚ ਕਿਉਂ ਤੋੜ ਗੁਆਵੇਂ ।
ਜੇ ਤੋੜ ਨਿਬਾਹੇਂ ਹਰ ਹਾਲ, ਮੇਰਿਆ ਹਾਣੀਆਂ !
ਮੈਂ ਤਦ ਆਵਾਂ ਤੇਰੇ ਨਾਲ, ਮੇਰਿਆ ਹਾਣੀਆਂ !

੬੯

ਲੋਕ ਆਖਣ ਰਾਤ ਹਨੇਰੀ,
ਚੰਨ ਲੁਕਿਆ ਘੁੰਮਣ ਘੇਰੀ,

ਪਰ ਕਿਸਮਤ ਖੁਲ੍ਹੀ ਮੇਰੀ,
ਮੇਰਾ ਮਾਹੀ ਵੇਹੜੇ ਵੜਿਆ।
ਅੱਜ ਚੰਨ ਮੱਸਿਆ ਨੂੰ ਚੜ੍ਹਿਆ।

ਮੁਖੜੇ ਦਾ ਚਾਨਣ ਡਿੱਠਾ,
ਰਸ ਭਰਿਆ ਮਿੱਠਾ ਮਿੱਠਾ,
ਇਹ ਨੂਰੀ ਪ੍ਰੀਤਮ ਇਠਾ,
ਮੈਂ ਘੁਟ ਗਲਵਕੜੀ ਫੜਿਆ।
ਅਜ ਚੰਨ ਮਸਿਆ ਨੂੰ ਚੜ੍ਹਿਆ।

ਆਸਾਂ ਦੇ ਤਾਰੇ ਡਲ੍ਹਕੇ,
ਜੋ ਝਿਲ ਮਿਲ ਕਰਦੇ ਝਲਕੇ,
ਮੈਂ ਮਾਹੀ ਦੇ ਸੰਗ ਰਲ ਕੇ,
ਖੁਸ਼ ਹੋਈ, ਅੰਦੇਸਾ ਝੜਿਆ।
ਅਜ ਚੰਨ ਮਸਿਆ ਨੂੰ ਚੜ੍ਹਿਆ।

ਮਸਿਆ ਦੀ ਰਾਤ ਰੁਬਾਨੀ,
ਪੁੰਨਿਆਂ ਤੋਂ ਵਧ ਨੂਰਾਨੀ,
ਅਜ ਚੜ੍ਹਿਆ ਚੰਨ ਲਾਸਾਨੀ,
ਵਿਚ ਨੈਣਾ ਦੇ ਮੈਂ ਜੜਿਆ।
ਅਜ ਚੰਨ ਮਸਿਆ ਨੂੰ ਚੜ੍ਹਿਆ।

੭੦

ਜਾ ਰਹੇ ਹਾਂ ਅਸੀ ਦੂਰ ! ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਜਗ ਸਾਗਰ ਵਿਚ ਪ੍ਰੇਮ ਦੀ ਨਈਆ,

ਆਸ਼ਾ ਚੱਪੂ ਦਿਲ ਖਿਚਵਈਆ,

ਖੁਸ਼ੀਆਂ ਵਿਚ ਭਰਪੂਰ ।

ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਜਾ ਰਹੇ ਹਾਂ ਅਸੀ ਦੂਰ ! ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਬੈਠੇ ਹਾਂ ਅਸੀ ਪਾ ਗਲਵਕੜੀ,

ਪ੍ਰੀਤ ਦੇ ਅੰਦਰ ਜੋੜੀ ਜਕੜੀ,

ਹਿਰਦਾ ਨੂਰੋ ਨੂਰ !

ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਜਾ ਰਹੇ ਹਾਂ ਅਸੀ ਦੂਰ ! ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਐਸੇ ਮਿਠੇ ਆਉਣ ਹਿਲੋਰੇ,

ਮਿਟ ਜਾਂਦੇ ਸਭ ਦਿਲ ਦੇ ਝੋਰੇ,

ਅਖੀਆਂ ਵਿਚ ਸਰੂਰ ।

ਸਖੀ ਰੀ ! ਜਾ ਰਹੇ ਹਾਂ ਅਸੀਂ ਦੂਰ ।

ਜਾ ਰਹੇ ਅਸੀ ਦੂਰ ! ਸਖੀ ਰੀ ! ਜਾ ਰਹੇ ਹਾਂ ਅਸੀ ਦੂਰ ।

ਕੀ ਦਸਾਂ ਅਸੀ ਜਾਣਾ ਕਿਥੇ,

ਕਰਨਾ ਅਸੀਂ ਟਿਕਾਣਾ ਕਿਥੇ,

ਏਨਾਂ ਪਤਾ ਜ਼ਰੂਰ।
ਸਖੀ ਰੀ! ਜਾ ਰਹੇ ਹਾਂ ਅਸੀ ਦੂਰ।
ਜਾ ਰਹੇ ਹਾਂ ਅਸੀ ਦੂਰ। ਸਖੀ ਰੀ! ਜਾ ਰਹੇ ਹਾਂ ਅਸੀ ਦੂਰ।

੭੧

ਔਹ ਉਚੇ ਮੇਰੀ ਨਜ਼ਰ ਵੇ ਗਈਆ।
ਰੰਗ ਬਰੰਗੀ ਪੀਂਘ ਵੇ ਪਈਆ।
ਉਡਦੇ ਉਡਦੇ ਉਡਦੇ ਜਾਈਏ।
ਆ ਸਤਰੰਗੀ ਪੀਂਘ ਚੜ੍ਹਾਈਏ।

ਆ ਚੱਲੀਏ ਅਰਸ਼ਾਂ ਦੇ ਵੱਲੇ।
ਬਹਿਣਾ ਨਹੀਂ ਅਸੀ ਕੱਲੇ ਕਲੇ।
ਇਕ ਦੂਜੇ ਗਲ ਬਾਹਵਾਂ ਪਾਈਏ।
ਆ ਸਤਰੰਗੀ ਪੀਂਘ ਚੜ੍ਹਾਈਏ।

ਆਵੇ ਪੀਂਘ ਦਾ ਜਦੋਂ ਹੁਲਾਰਾ।
ਜ਼ਿਮੀਂ ਅਕਾਸ਼ ਭੀ ਝੂੰਮੇ ਸਾਰਾ।
ਵਧ ਵਧ ਕੇ ਅਸੀ ਹੋਰ ਵਧਾਈਏ।
ਆ ਸਤਰੰਗੀ ਪੀਂਘ ਚੜ੍ਹਾਈਏ।

ਆ ਚਲੀਏ ਮੇਰਿਆ ਸੋਹਣਿਆ ਢੋਲਾ !
ਲੋਕ ਤੇ ਹੋ ਜਾਨ ਸੜ ਬਲ ਕੋਲਾ ।
ਪੈਰ ਭੁਇੰ ਤੇ ਮੂਲ ਨਾ ਲਾਈਏ ।
ਆ ਸਤਰੰਗੀ ਪੀਂਘ ਚੜ੍ਹਾਈਏ ।

ਸਦਾ ਰਵ੍ਹੇ ਇਹ ਸਾਡਾ ਸਾਵਣ ।
ਕਾਇਮ ਰਹੇ ਸਾਡਾ ਹੱਸਣ ਗਾਵਣ ।
ਨਿਤ ਨਿਤ ਹੀ ਅਸੀ ਖੁਸ਼ੀ ਮਨਾਈਏ ।
ਆ ਸਤਰੰਗੀ ਪੀਂਘ ਚੜ੍ਹਾਈਏ ।

੧੨

ਹਨ ਨੈਣ ਮਿਲ ਜਾਂਦੇ ਜਦੋਂ,
ਨਾ ਰੋਕਿਆਂ ਰੁਕਦੇ ਤਦੋਂ,
ਇਹ ਮਿਠੀਆਂ ਮੁਸਕਾਨੀਆਂ ।
ਛਿੜੀਆਂ ਨੇ ਬਣ ਕਹਾਣੀਆਂ ।

ਦੁਨੀਆਂ ਨ ਜਰਦੀ ਵੇਖ ਕੇ,
ਗਲਾਂ ਹੈ ਕਰਦੀ ਵੇਖ ਕੇ,
ਚਾਲਾਂ ਸਭੇ ਦੀਵਾਨੀਆਂ ।
ਛਿੜੀਆਂ ਨੇ ਬਣ ਕਹਾਣੀਆਂ ।

ਰਸਮਾ ਤੋਂ ਕਿਉਂਕਿ ਦੂਰ ਹਾਂ,
ਵਿਚ ਪ੍ਰੇਮ ਦੇ ਭਰਪੂਰ ਹਾਂ,
ਗਲ-ਵਕੜੀਆਂ ਰੂਹਾਨੀਆਂ।
ਛਿੜੀਆਂ ਨੇ ਬਣ ਕਹਾਣੀਆਂ।

ਦੁਨੀਆਂ! ਤੂੰ ਭੰਗ ਪਾਈ ਜਾ,
ਮਨ! ਪ੍ਰੇਮ ਦਾ ਰੰਗ ਲਾਈ ਜਾ,
ਰਖ ਕਾਇਮ ਸਭ ਮਸਤਾਨੀਆਂ।
ਬਣ ਛਿੜਨ ਦੇ ਕਹਾਣੀਆਂ।

ਛਿੜੀਆਂ ਨੇ ਬਣ ਕਹਾਣੀਆਂ, ਬਣ ਛਿੜਨ ਦੇ ਕਹਾਣੀਆਂ!

੧੩

ਸਾਵਣ ਦੀਆਂ ਝੜੀਆਂ ਵਿਚ,
ਬਾਲੋ ਦੀਆਂ ਥੜ੍ਹੀਆਂ ਤੇ।
ਨਹੌਂਦੇ ਸੀ, ਗੌਂਦੇ ਸੀ,
ਕੋਈ ਰਾਸ ਰਚੌਂਦੇ ਸੀ।
ਕੋਈ ਕੁੜਤਾ ਭਿਜਦਾ ਸੀ,
ਕੋਈ ਚੁੰਨੀ ਲਹਿੰਦੀ ਸੀ।
ਤੇ ਕਿਸੇ ਦਾ ਹਥ ਫੜ ਕੇ,
ਕੋਈ ਕਿਸੇ ਨੂੰ ਕਹਿੰਦੀ ਸੀ।

ਤੂੰ ਮੇਰਾ ਹਾਣੀ ਬਣ,

ਮੈਂ ਤੇਰੀ ਬਣਨੀ ਆਂ।

ਚਲ ਪਿਪਲ ਹੇਠਾਂ ਵੇ,

ਕੋਈ ਤਾਣਾ ਤਣਨੀ ਆਂ।

ਇਕ ਮਹਿਲ ਪੁਆਵਾਂ ਗੇ,

ਇਕ ਪੈਲੀ ਲਾਵਾਂ ਗੇ।

ਨਿੱਕੀ ਜਹੀ ਗੁੱਡੀ ਇਕ,

ਓਹਦੇ ਵਿਚ ਸੁਆਵਾਂ ਗੇ।

ਤੂੰ ਜਾਵੀਂ ਖੇਤਾਂ ਤੇ,

ਮੈਂ ਦੁਧ ਨੂੰ ਰਿੜਕਾਂ ਗੀ।

ਤੇ ਮਖਣ ਕਢਾਂ ਗੀ,

ਮੁੰਨੀ ਨੂੰ ਝਿੜਕਾਂ ਗੀ।

ਅਹੁ ਹਸ ਪਏ ਦੋਵੇਂ ਨੀ,

ਤੇ ਨਸ ਗਏ ਦੋਵੇਂ ਨੀ।

ਹਾਇ ! ਪੈਰ ਅਹੁ ਫਿਸਲ ਪਿਆ,

ਤੇ ਨਸਦਾ ਤਿਲਕ ਪਿਆ।

ਸਾਬਣ ਦੇ ਝਗੇ ਨੂੰ,

ਉਠਣ ਲਈ ਹਥ ਪਾਇਆ।

ਜਿਉਂ ਹੀ ਭਰ ਮੁਠ ਪਕੜੀ,

ਇਕ ਚੀਰ ਜਿਹਾ ਆਇਆ।

ਹਾਇ ਇਹ ਕੀ ਕੀਤਾ ਈ,
ਮੇਰਾ ਲੀੜਾ ਪਾਟ ਗਿਆ ।
ਇਕ ਦਮ ਉਹ ਚੀਕ ਉੱਠੀ,
ਹਾਇ ਇਹ ਕੀ ਵਖਤ ਪਿਆ ।
ਫਿਰ ਕੰਬਦੀ ਕੰਬਦੀ ਨੇ,
ਘਰੋਂ ਡਰਦੀ ਡਰਦੀ ਨੇ ।
'ਧੇਬੇ ਇਹ ਪਾਟ ਗਿਆ',
ਕਿਹਾ ਮਰਦੀ ਮਰਦੀ ਨੇ ।
ਇਕ ਅਧ ਚਪੇੜ ਪਈ,
ਤੇ ਦੋ ਚਾਰ ਗਾਹਲਾਂ ਵੀ ।
ਫਿਰ ਓਵੇਂ ਨਸ ਉੱਠੀ,
ਹਰਨੀ ਦੀਆਂ ਛਾਲਾਂ ਨੀ ।
ਸਾਵਣ ਦੀਆਂ ਝੜੀਆਂ ਵਿਚ,
ਬਾਲੋ ਦੀਆਂ ਧੜ੍ਹੀਆਂ ਤੇ ।
ਨਹੌਂਦੇ ਸੀ ਗੌਂਦੇ ਸੀ,
ਕੋਈ ਰਾਸ ਰਚੌਂਦੇ ਸੀ ।

੭੪

ਅਵੇ ਸਾਡੀਆਂ ਪ੍ਰੀਤ ਕਹਾਣੀਆਂ,
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।

ਤੇਰੇ ਕੰਢੇ ਤੇ ਪ੍ਰੀਤਾਂ ਪੁਰਾਣੀਆਂ,
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆਂ ਪਾਣੀਆਂ ।

ਲੈ ਜਾਈਂ ਕਿਤੇ ਦੂਰ ਦੁਰੇਡੜੇ,
ਸਾਂਭ ਹਿਕ ਵਿਚ ਪਰੇ ਪਰੇਡੜੇ,
ਤੂੰ ਹੋਰ ਨਾ ਕਿਤੇ ਵੀ ਸੁਨਾਣੀਆਂ ।
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।
ਅਵੇ ਸਾਡੀਆਂ ਪ੍ਰੀਤ ਕਹਾਣੀਆਂ ।
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।

ਤੇਰੀ ਲਹਿਰ ਦੀ ਝਿਲਮਲ ਹਿਕੜੀ,
ਜਿਨ੍ਹੇ ਤਕੀ ਏ ਸਾਡੀ ਗਲਵਕੜੀ,
ਜਿਥੇ ਮੌਜਾਂ ਇਸ਼ਕ ਨੇ ਮਾਣੀਆਂ ।
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।
ਅਵੇ ਸਾਡੀਆਂ ਪ੍ਰੀਤ ਕਹਾਣੀਆਂ ।
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।

ਸਾਨੂੰ ਅੱਗਾਂ ਬਿਰਹੋਂ ਨੇ ਲਾਣੀਆਂ,
ਤੇ ਤੂੰ ਭਰ ਭਰ ਚੁਲੀਆਂ ਪਾਣੀਆਂ,
ਤੂੰਹੇਂ ਲਗੀਆਂ ਤੋੜ ਨਿਭਾਣੀਆਂ ।
ਵੇ ਸੁਣ ਲੈ ! ਸੁਣ ਲੈ ! ਝਨਾਂ ਦਿਆ ਪਾਣੀਆਂ ।

ਅਵੇ ਸਾਡੀਆਂ ਪ੍ਰੀਤ ਕਹਾਣੀਆਂ।
ਵੇ ਸੁਣ ਲੈ! ਸੁਣ ਲੈ! ਝਨਾਂ ਦਿਆ ਪਾਣੀਆਂ।

ਸਾਡੀ ਝਾਲ ਨਾ ਜੱਗ ਨੇ ਝਲਨੀਂ,
ਅਸਾਂ ਗੋਦੀ ਤੇਰੀ ਮਲਨੀਂ,
ਸਾਡੀ ਜੋੜੀ ਦੇ ਤੀਜਿਆ ਹਾਣੀਆਂ।
ਵੇ ਸੁਣ ਲੈ! ਸੁਣ ਲੈ! ਝਨਾਂ ਦਿਆ ਪਾਣੀਆਂ।
ਅਵੇ ਸਾਡੀਆਂ ਪ੍ਰੀਤ ਕਹਾਣੀਆਂ।
ਵੇ ਸੁਣ ਲੈ! ਸੁਣ ਲੈ! ਝਨਾਂ ਦਿਆ ਪਾਣੀਆਂ।

## ੧੫

ਓ ਸਚਾਈ!
ਸਭ ਮੁਖ ਭੁਆਵਨ,
ਇਕ ਤੂੰ ਨਾ ਮੋੜੀਂ।
ਸਭ ਲਗੀਆਂ ਤੋੜਨ,
ਇਕ ਤੂੰ ਨਾ ਤੋੜੀਂ।
ਸਭ ਖੁਲ੍ਹਾਂ ਖੋਵਨ,
ਇਕ ਤੂੰ ਨਾ ਹੋੜੀਂ।
ਸਭ ਮੰਦਾ ਆਖਨ,
ਤੂੰ ਸਾਥ ਨਾ ਛੋੜੀਂ।

ਸਭ ਉਜਾਂ ਥਪਨ,
ਤੂੰ ਸਚ ਨਿਚੋੜੀਂ ।
ਕੋਈ ਜੁੜੀਆਂ ਤੋੜੇ,
ਤੂੰ ਟੁਟੀਆਂ ਜੋੜੀਂ ।

੧੬

ਲੁਕਣ ਮੀਚੀ ਲੁਕਣ ਦੇ ਵਾਕਰ,
ਉਲਝ ਸੁਲਝਦੀ ਜਾਵੇ ।
ਆਸ਼ਾ ਪੀਂਘ ਦੇ ਮਸਤ ਹਿਲੋਰੇ,
ਆਸ ਪਲਮਦੀ ਜਾਵੇ ।
ਆਸ ਪਲਮ ਦੀ ਆਸ਼ਾ ਘਲਦ਼ੀ,
ਨਵ ਰੰਗ ਖਿਲਦੀ ਜਾਵੇ ।
ਮਲਕ ਮਲ਼ਕੜੇ ਨੈਣਾਂ ਨੂੰ ਸ਼ਾਲ੍ਹਾ !
ਆਸ਼ਾ ਮਿਲਦੀ ਜਾਵੇ ।

੧੭

ਆਸ਼ਾ ਦਾ ਗੀਤ

ਜਦ ਤਕ ਆਸ਼ਾ ਏ ਤਦ ਤਕ ਤੜਪ ਏ,
ਜਦ ਤਕ ਤੜਪ ਏ ਤਦ ਤਕ ਆਸੂੰ ।

ਹਰ ਇਕ ਤਟ ਮੈਂ ਭਰਦੀ ਫਿਰਦੀ,
ਨੈਣ ਨਦੀ ਦਾ ਨੀਰ ।

ਬੁੱਕ ਬੁੱਕ ਦੋ ਦੋ ਦੇਂਦੇ ਜਾਂਦੇ,
ਆਸ਼ਾ ਦੇ ਮਾਹੀ ਗੀਰ ।

ਔਂਦੀ ਜਾਂਦੀ ਮੈਂ ਖ਼ਾਬ ਲਿਔਂਦੀ ।
ਸੁਪਨਿਆਂ ਵਾਲਾ ਜਗਤ ਵਸਾਉਂਦੀ ।
ਓਸ ਜਗਤ ਦੀ ਵਾਸਨ ਬਣਦੀ, ਰਾਂਝੇ ਚਾਕ ਦੀ ਹੀਰ ।
ਹਰ ਇਕ ਤਟ ਮੈਂ ਭਰਦੀ ਫਿਰਦੀ, ਨੈਣ ਨਦੀ ਦਾ ਨੀਰ ।

ਰਾਤ ਤੂਫਾਨੀ ਮੈਂ ਨਦੀਆਂ ਤਰਾਂਦੀ ।
ਕੱਚਾ ਘੜਾ ਫਿਰ ਫੋੜ ਡੁਬਾਂਦੀ ।
ਕਿਤੇ ਰੁਲਾਵਾਂ ਮੈਂ ਰੇਤ ਥਲਾਂ ਵਿਚ, ਕਿਤੇ ਦਿਆਂ ਪੱਟ ਚੀਰ ।
ਹਰਇਕ ਤਟ ਮੈਂ ਭਰਦੀ ਫਿਰਦੀ, ਨੈਣ ਨਦੀ ਦਾ ਨੀਰ ।

ਨੈਣ ਨਦੀ ਦੀ ਤੇਜ਼ ਰਵਾਨੀ,
ਵਹਿੰਦੀ ਜਾਂਦੀ ਅਹਿਲ ਜਵਾਨੀ,
ਚੰਦ-ਹੁਸੀਨਾਂ ਕਲੀਆਂ ਦਾ ਜੋਬਨ, ਮਿਲਦਾ ਧੂੜ ਅਖੀਰ ।
ਹਰ ਇਕ ਤਟ ਮੈਂ ਭਰਦੀ ਫਿਰਦੀ, ਨੈਣ ਨਦੀ ਦਾ ਨੀਰ ।

ਸੁਪਨ ਹੁਲਾਰੇ, ਪਿਆਰੇ ਪਿਆਰੇ,
ਵੰਡਦੀ ਜਾਵਾਂ ਦੂਰ ਦੇ ਲਾਰੇ,
ਵਣਜ ਵਿਹਾਂਦੇ ਸ਼ਾਇਰ ਦੀਵਾਨੇ, ਲਪ ਲਪ ਚੀਸਾਂ ਦੀ ਪੀੜ ।
ਹਰ ਇਕ ਤਟ ਮੈਂ ਭਰਦੀ ਫਿਰਦੀ, ਨੈਣ ਨਦੀ ਦਾ ਨੀਰ ।

ਬੁਕ ਬੁਕ ਦੋ ਦੋ ਦੇਂਦੇ ਜਾਂਦੇ,
ਆਸ਼ਾ ਦੇ ਮਾਹੀਗੀਰ ।
ਹਰ ਇਕ ਤਟ ਮੈਂ ਭਰਦੀ ਫਿਰਦੀ,
ਨੈਣ ਨਦੀ ਦਾ ਨੀਰ ।

੧੮

ਮੈਂ ਕੀ ਦੱਸਾਂ ਮੈਂ ਕੀ ਸਮਝਾਂ,
ਮੈਂ ਕੀ ਬੁੱਝਾਂ ਨੀ ਇਹ ਰਮਜ਼ਾਂ,
ਕੁਝ ਫਰਕੇ ਹੌਲੇ ਹੌਲੇ ਨੀ ।
ਮੇਰੇ ਨੈਣਾਂ ਵਿਚ ਕੁਝ ਬੋਲੇ ਨੀ ।

ਮੇਰੀ ਹਿੱਕ ਦੇ ਓਹਲੇ ਓਹਲੇ ਨੀ,
ਮੇਰੀ ਸਿੱਕ ਦੇ ਓਹਲੇ ਓਹਲੇ ਨੀ,
ਪਲਕਾਂ ਦੀ ਚਿੱਕ ਦੇ ਓਹਲੇ ਨੀ ।
ਮੇਰੇ ਨੈਣਾਂ ਵਿਚ ਕੁਝ ਬੋਲੇ ਨੀ ।

੧੯

ਤਨ ਉਜਿਆਲਾ ਮਨ ਉਜਿਆਲਾ ।
ਸਾਡਾ ਜੱਗ ਉਜਿਆਲੇ ਵਾਲਾ ।

ਨਫਰਤ ਦਾ ਕੋਈ ਨਾਉਂ ਨਾ ਜਾਣੇ,
ਵੰਡੀਆਂ ਦਾ ਕੋਈ ਥਾਓਂ ਨਾ ਜਾਣੇ,
ਚਮਕ ਚਮਕ ਹਰ ਜ਼ਰਰਾ ਚਮਕੇ,
ਉਜਿਆਲਾ ਆਲ ਦੁਆਲਾ।
ਤਨ ਉਜਿਆਲਾ ਮਨ ਉਜਿਆਲਾ, ਸਾਡਾ ਜੱਗ ਉਜਿਆਲੇ ਵਾਲਾ

ਅਗ੍ਹਾਂ ਵਧੇ ਸਭ ਅਟਕਾਂ ਤੋੜੇ,
ਦੁਨੀਆ ਨਵੀਂ ਦਾ ਰਾਹ ਨਾ ਛੋੜੇ,
ਇਕ ਦਿਲ ਭੀ ਖੁਦਗਰਜ਼ ਨਾ ਕੋਈ,
ਇਕ ਸੁਰਤਾ ਵਹਿੰਦਾ ਨਾਲਾ।
ਤਨ ਉਜਿਆਲਾ ਮਨ ਉਜਿਆਲਾ, ਸਾਡਾ ਜੱਗ ਉਜਿਆਲੇ ਵਾਲਾ

ਅੰਧਿਆਰੇ ਦੀ ਵਸਤੀ ਚਮਕੀ,
ਸੂਨੀ ਦਿਲ ਦੀ ਬਸਤੀ ਦਮਕੀ,
ਲੋਅ ਲੱਗੀ ਹਰ ਕੋਨਾ ਲਿਸ਼ਕੇ,
ਅਹੁ ਦਿਸਿਆ ਪਹੁ ਫੁਟਾਲਾ।
ਤਨ ਉਜਿਆਲਾ ਮਨ ਉਜਿਆਲਾ, ਸਾਡਾ ਜਗ ਉਜਿਆਲੇ ਵਾਲਾ

ਸੱਜਰੀ ਤਾਜ਼ੀ, ਨਵੀਂ ਨਵੇਲੀ,
ਨਿਤ ਨਵੀਂ ਏਹ ਪ੍ਰੀਤ ਸਹੇਲੀ,
ਹਮਦਰਦੀ ਦੀਆਂ ਕਲੀਆਂ ਲੈ ਕੇ,

ਪ੍ਰੀਤ ਪਰੋਤੀ ਮਾਲਾ ।
ਤਨ ਉਜਿਆਲਾ ਮਨ ਉਜਿਆਲਾ, ਸਾਡਾ ਜੱਗ ਉਜਿਆਲੇ ਵਾਲਾ

ਉਸ ਮੰਜ਼ਲ ਦੇ ਸਿਖਰ ਮੁਨਾਰੇ,
ਮਕਸਦ ਚਮਕੇ ਵਾਂਗ ਸਤਾਰੇ,
(ਅਸੀ) ਅੜਦੇ ਅੜਦੇ ਚੜ੍ਹਦੇ ਜਾਂਦੇ,
ਪੀ ਕੇ ਚਾਉ ਪਿਆਲਾ ।
ਤਨ ਉਜਿਆਲਾ ਮਨ ਉਜਿਆਲਾ, ਸਾਡਾ ਜੱਗ ਉਜਿਅਲੇ ਵਾਲਾ

ਗਿਆ ਵਖੇਵਾਂ ਗਏ ਭੁਲੇਖੇ,
ਲੜਨਾ ਭਿੜਨਾਂ ਕੇਹੜੇ ਲੇਖੇ,
ਅਸਲਾ ਦਿਸਿਆ ਆਪਾ ਤੱਕਿਆ,
ਸੱਚ ਸਾਡਾ ਰਖਵਾਲਾ ।
ਤਨ ਉਜਿਆਲਾ ਮਨ ਉਜਿਆਆ, ਸਾਡਾ ਜੱਗ ਉਜਿਆਲੇ ਵਾਲਾ

੮੦

ਖੂਹਾਂ ਦਾ ਵਾਲੀ:-
ਗੱਲ ਸੁਣ ਜਾਵੀਂ ਵੇ ਜੀਵਣ ਜੋਗਿਆ !
ਗੱਲ ਸੁਣ ਜਾਵੀਂ ਸਾਡੀ ।
ਠੰਢੀ ਛਾਉਂ ਜ਼ਰਾ ਦਮ ਲੈ ਮਿੱਤਰਾ !

ਸਿਖ਼ਰ ਦੁਪਹਿਰਾਂ ਦੀ ਤਾਢੀ ।
ਦੋ ਘੜੀਆਂ ਦੀ ਯਾਦ ਮਿੱਠੀ ਜਹੀ,
ਇਹ ਸਾਂਝ ਅਸਾਡੀ ਤੁਸਾਡੀ ।
ਅਣ-ਜਾਣੂ ਬਣ ਲੰਘਣ ਦੇਣਾ,
ਵੇ ਇਹ ਨਹੀਂਉ ਰੀਤ ਅਸਾਡੀ !

ਜਾਂਦਾ ਰਾਹੀ:–
ਬਿਰਛ ਤੇਰੇ ਦੀਆਂ ਹਰੀਆਂ ਛਾਵਾਂ,
ਮਿੱਠਾ ਮਿੱਠਾ ਤੇਰਾ ਖੂਹ ।
ਸਦਾ ਰਵ੍ਹੇ ਤੇਰੀ ਪਿਆਰ ਦੀ ਤੱਕਣੀ,
ਤੇ ਜੀਊਣ ਜੋਗੀ ਤੇਰੀ ਰੂਹ ।
ਜਾਂਦਿਆਂ ਰਾਹੀਆਂ ਨੂੰ ਹਾਕਾਂ ਮਾਰੇ,
ਤੇਰਾ ਹਸਦਾ ਹਸਦਾ ਮੂੰਹ ।
ਦਿਸਦਾ ਰਵ੍ਹੇ ਤੇਰੇ ਨੈਣਾਂ ਦਾ ਚਾਓ,
ਤੇ ਵਸਦਾ ਰਵ੍ਹੇਂ ਸਦਾ ਤੂੰ ।

੮੧

ਪੀਆ ! ਜੇ ਸੱਚ ਮੁਚ ਜਾਣਾ ਈਂ ।
ਜੇ ਦਾਗ਼ ਵਿਛੋੜਾ ਲਾਣਾ ਈਂ ।
ਜੇ ਰੋਕਿਆਂ ਭੀ ਤੂੰ ਰੁਕਣਾ ਨਹੀਂ ।

ਜੇ ਜਾਵਣ ਤੋਂ ਤੂੰ ਉਕਨਾ ਨਹੀਂ ।
ਬੇ-ਸ਼ੱਕ ਫੇਰ ਤੂੰ ਚੰਨ ! ਜਾਵੀਂ ।
ਪਰ ਇਕ ਅਰਜ਼ ਤੇ ਮੰਨ ਜਾਵੀਂ ।
ਕੋਈ ਗੱਲਾਂ ਹੋਰ ਮਨਾਂਦੀ ਨਹੀਂ ।
ਵੱਧ ਇਕ ਤੋਂ ਹੋਰ ਸੁਣਾਂਦੀ ਨਹੀਂ ।
ਮੈਂ ਇਕੋ ਅਰਜ਼ ਸੁਨਾਣੀ ਏਂ ।
ਮੈਂ ਇਕੋ ਮੰਗ ਮਨਾਣੀ ਏਂ ।
ਇਹ ਜਾਂਦਾ ਜਾਂਦਾ ਕਰ ਪੂਰੀ ।
ਹੈ ਇਕੋ ਇਹ ਨਾ ਰੱਖ ਊਰੀ ।
ਮੈਂ ਹੋਰ ਦਿਲਾਸੇ ਲੈਂਦੀ ਨਹੀਂ ।
ਝੂਠੇ ਭਰਵਾਸੇ ਲੈਂਦੀ ਨਹੀਂ ।
ਮੈਂ ਹੋਰ ਤੇ ਕੁਝ ਭੀ ਮੰਗਦੀ ਨਹੀਂ ।
ਪਰ ਇਹ ਮੰਗਣ ਤੋਂ ਸੰਗਦੀ ਨਹੀਂ ।
ਤੇਰੇ ਗਲ ਵਿਚ ਬਾਹਵਾਂ ਪਾ ਕੇ ਤੇ ।
ਨੈਣਾਂ ਵਿਚ ਨੈਣ ਮਿਲਾ ਕੇ ਤੇ ।
ਇਕ ਵਾਰੀ ਰੱਜ ਕੇ ਤੱਕਣ ਦੇ ।
ਮੈਨੂੰ ਦਰਸ਼ਨ ਤੇ ਕਰ ਸੱਕਣ ਦੇ ।
ਪੀਆ ! ਮੈਂ ਤੱਕ ਲਾਂ ਜੀਅ ਭਰਕੇ ।
ਰੱਜ ਲਾਂ ਮੈਂ "ਅੰਮ੍ਰਿਤ" ਪੀ ਕਰਕੇ ।
ਫਿਰ ਚਲਾ ਜਾਈਂ ਕੁਝ ਕਹਿੰਦੀ ਨਹੀਂ ।

ਪਰ ਏਸ ਬਿਨਾਂ ਮੈਂ ਰਹਿੰਦੀ ਨਹੀਂ ।
ਬਿਨ ਇਸਦੇ ਕੁਝ ਭੀ ਚਾਂਹਦੀ ਨਹੀਂ ।
ਇਸ ਇੱਕ ਬਿਨਾ ਕੁਝ ਆਂਹਦੀ ਨਹੀਂ ।
ਕੀ ਕਹਿਨੈਂ ਕਰ ਮਨਜੂਰ ਲਈ ?
ਕੀ ਬਿਨੈ ਮੇਰੀ ਤੂੰ ਪੂਰ ਲਈ ?
ਇਸ ਘੜੀ ਤੋਂ ਜਾਨ ਚੋਖੰਨੀ ਏਂ ।
ਜਿਸ ਘੜੀ ਬਿਨੈ ਤੂੰ ਮੰਨੀ ਏਂ ।
ਤੇਰੇ ਕੌਲ ਉਤੋਂ ਮੈਂ ਵਾਰੀ ਹਾਂ ।
ਤੇਰੇ ਬਚਨ ਉਤੋਂ ਬਲਿਹਾਰੀ ਹਾਂ ।
ਕਿਉਂਕਿ ਮੈਨੂੰ ਭਰਵਾਸਾ ਏ ।
ਇਸ ਦੇ ਵਿਚ ਸ਼ੱਕ ਨਾ ਮਾਸਾ ਏ ।
ਜੋ ਆਖੇਂ ਕਰ ਦਿਖਲਾਵੇਂਗਾ ।
ਤੂੰ ਪੂਰੇ ਕੌਲ ਨਿਭਾਵੇਂਗਾ
ਆਹਾ ! ਮੈਂ ਚੰਨ ਮਨਾ ਲੀਤਾ ।
ਮੈਂ ਜਾਂਦਾ ਲਾਲਣ ਪਾ ਲੀਤਾ ।
ਮੈਂ ਤੱਕ ਤੱਕ ਕੇ ਕਦੀ ਅੱਕਣਾ ਨਹੀਂ ।
ਮੈਂ ਵੇਖ ਵੇਖ ਕੇ ਥੱਕਣਾ ਨਹੀਂ ।
ਜੇ ਰੱਜਾਂ ਗੀ ਤਦ ਜਾਸੀ ਨਾ !
ਤਾਂਹੀਏ ਈ ਮੁਖ ਭਵਾਸੀ ਨਾ !
ਮੈਂ ਰੱਜਣਾ ਨਹੀਂ ਉਸ ਜਾਣਾ ਨਹੀਂ ।

ਮੈਨੂੰ ਵਿਚ ਵਿਛੋੜੇ ਪਾਣਾ ਨਹੀਂ।
ਕੀਕਣ ਉਹ ਕੌਲੋਂ ਹਾਰੇਗਾ?
ਬਚਨਾਂ ਨੂੰ ਕੀਕਣ ਵਾਰੇਗਾ?
ਇਹ ਪਿਆਸ ਕਦੀ ਬੁਝ ਸਕਦੀ ਨਹੀਂ।
ਮੈਂ ਤੱਕਦੀ ਕਦੀ ਭੀ ਅੱਕਦੀ ਨਹੀਂ।
ਫਿਰ ਕੀਕਣ ਛੱਡ ਕੇ ਜਾਵੇਗਾ।
ਦਰਸ਼ਨ ਤੋਂ ਕਿੰਜ ਤਰਸਾਵੇਗਾ।
ਆਹਾ! ਮੈਂ ਪ੍ਰੀਤਮ ਪਾ ਲੀਤਾ।
ਮੈਂ ਸਦਾ ਲਈ ਰੀਝਾ ਲੀਤਾ।

੮੨

ਕੋਈ ਹਸਰਤ ਭਰੀਆਂ ਯਾਦਾਂ ਲੈ।
ਕੋਈ ਗ਼ਮ ਨੈਣੀਂ ਫ਼ਰਿਆਦਾਂ ਲੈ।
ਜਦੋਂ ਵਾਸਨ ਗੋਰ ਦੀ ਹੋਵਾਂਗੀ।
ਤੇਰੇ ਕਦਮ ਤਦੋਂ ਵੀ ਟੋਹਵਾਂ ਗੀ।
ਜਦ ਠੰਢੀ ਠੰਢੀ ਵਾ ਰੁਮਕੇ।
ਮੇਰੀ ਪਿਆਸੀ ਕਬਰ ਤੇ ਰੱਖ ਦੇਈਂ।
ਸੱਜਨਾਂ! ਹੰਝੂਆਂ ਦੇ ਤੁਪਕੇ।
ਜੇ ਮੁਰਾਦ ਨਹੀਂ ਤੇ ਸਬਰ ਹੀ ਸਹੀ।

ਮੈਂ ਨਹੀਂ ਤੇ ਮੇਰੀ ਕਬਰ ਹੀ ਸਹੀ।

ਤੇਰੇ ਨੈਣ ਬੁਲ੍ਹਾਂ ਤੇ ਧਰ ਲਏਗੀ।

ਤੇ ਦਿਲ ਦੇ ਟੋਏ ਭਰ ਲਏਗੀ।

ਜਦ ਚੰਨ ਚੜ੍ਹੇ ਚੁਪਕੇ ਚੁਪਕੇ।

ਮੇਰੀ ਪਿਆਸੀ ਕਬਰ ਤੇ ਰੱਖ ਦੇਈਂ।

ਸੱਜਨਾਂ ਹੰਝੂਆ ਦੇ ਦੋ ਤੁਪਕੇ।

## ੯੩

### (ਸ਼ਿਬਲੀ ਦੀ ਫੁੱਲ-ਮਾਰ ਉਤੇ ਮਨਸੂਰ ਦੀ ਅਸਹਿ ਪੀੜਾ)

ਵੱਜਦੇ ਜਾਵਨ ਲੰਘੀ ਜਾਵਨ,

ਲੰਘੀ ਜਾਵਨ ਲੰਘੀ ਜਾਵਨ।

ਪਤਾ ਨ ਲੱਗੇ ਰੱਤੀ ਚੱਪਾ,

(ਪਰ ਵੇ) ਮਾਰ ਤੇਰੀ ਦਾ ਇੱਕੋ ਧੱਪਾ।

ਤੋਪੇ ਉਧੜੇ, ਧਾਗੇ ਉਖੜੇ,

ਗਏ ਜ਼ਖਮ ਸੀਨੇ ਦੇ ਖੁੱਲ੍ਹ ਵੇ।

ਵੇ ਮਿਤ੍ਰਾ! ਵੇ ਤੇਰੇ ਭਾਣੇ,

ਨਿੱਕਾ ਜਿਹਾ ਇਕ ਫੁਲ ਵੇ?

ਨਾ ਘਬਰਾਵਾਂ ਨਾ ਗ਼ਮ ਖਾਵਾਂ,

ਲੋਕਾਂ ਦੇ ਮੈਨੂੰ ਵੱਜਨ ਲੱਖਾਂ।

ਪਰ ਮੈਂ ਇਕ ਵੀ ਕਿੰਜ ਸਹਾਰਾਂ,
ਮਾਰ ਤੇਰੀ ਦਾ, ਜੀਊਂਦੀਆਂ ਅੱਖਾਂ।
ਲੋਕਾਂ ਦੇ ਮੈਨੂੰ ਲੱਖ ਹਜਾਰਾਂ,
ਪਿਆ ਸਹਾਰਾਂ ਰਤਾ ਨਾ ਹਾਰਾਂ।
ਪਰ ਇਸ ਇਕ ਦੀ ਮਾਰ ਵੇ ਮਿਤ੍ਰਾ!
ਕੀਕਣ ਜਾਵਾਂ ਭੁੱਲ ਵੇ।
ਵੇ ਮਿਤ੍ਰਾ! ਵੇ ਤੇਰੇ ਭਾਣੇ,
ਨਿੱਕਾ ਜਿਹਾ ਇਕ ਫੁਲ ਵੇ।
ਪਤਾ ਈ ਫੁੱਲ ਇਹ ਕਿਥੋਂ ਲੰਘੇ?
ਖ਼ੂਨ ਜਿਗਰ ਦੇ ਵਿਚ ਹੱਥ ਰੰਗੇ।
ਵੇ ਲੋਕਾਂ ਦੇ ਨਾ ਦਿਲ ਤੇ ਧਾਰਾਂ,
ਮਾਰ ਮੁਕਾਇਆ ਤੇਰੀਆਂ ਮਾਰਾਂ।
ਮੈਂ ਮੋਇਆ ਮੈਂ ਮੋਇਆ ਵੇ ਮਿਤ੍ਰਾ!
ਤੇਰਾ ਕੁੱਠਾ ਹੋਇਆ ਵੇ ਮਿਤ੍ਰਾ!
ਤੇਰੇ ਗੁਲ ਨੇ ਗੁੱਲ ਵੇ ਕੀਤਾ,
ਮੇਰੀ ਜਿੰਦ ਦਾ ਦੀਵਾ ਗੁੱਲ ਵੇ।
ਵੇ ਮਿਤ੍ਰਾ! ਵੇ ਤੇਰੇ ਭਾਣੇ,
ਨਿੱਕਾ ਜਿਹਾ ਇਕ ਫੁੱਲ ਵੇ?
ਤੀਰ ਸੀਨਿਓਂ ਆਰਾਂ ਪਾਰਾਂ,
ਆਰਾਂ ਪਾਰਾਂ ਟੁਟੀਆਂ ਤਾਰਾਂ।

ਟੁੱਟਿਆ ਦਿਲ ਟੁੱਟਿਆ ਵੇ ਸੱਜਣਾ !
ਮੈਂ ਲੁਟਿਆ ਮੈਂ ਲੁਟਿਆ ਵੇ ਸੱਜਣਾ !
ਕੁੱਠ ਗਿਆ ਤੇਰਾ ਕੁਠਣਾ ਵੇ ਸੱਜਣਾ !
ਮੈਂ ਕੁਠਿਆ ਤੇਰਾ ਕੁਠਿਆਂ ਵੇ ਸੱਜਣਾ !
(ਜਿਨੂੰ) ਮਾਰ ਨਾ ਸੱਕੀਆਂ ਜੱਗ ਤਲਵਾਰਾਂ,
(ਓਨੂ) ਮਾਰ ਗਿਆ ਤੇਰਾ ਫੁੱਲ ਵੇ।
ਵੇ ਮਿਤ੍ਰਾ ! ਵੇ ਤੇਰੇ ਭਾਣੇ,
ਨਿਕਾ ਜਿਹਾ ਇਕ ਫੁਲ ਵੇ ?

੮੪

ਬੇਕਦਰੀ ਵਿਚ ਦਿਲ ਨਾ ਢਾਣਾ।
ਤੁਰਦੇ ਜਾਣਾ, ਤੁਰਦੇ ਜਾਣਾ।
ਆਸ਼ਾ-ਪੀਂਘ ਦੇ ਮਸਤ ਉਛਾਲੇ,
ਤੱਕਣਗੇ ਤੁਹਾਨੂੰ ਨੈਣਾਂ ਵਾਲੇ,
ਜਾਵੋ ਜਾਵੋ ਗੀਤ ਮੇਰੇ !

ਪਾਕ ਪਵਿਤ੍ਰ ਉੱਚੇ ਗੀਤੋ !
ਅੰਦਰੋਂ ਬਾਹਰੋਂ ਸੁਚੇ ਗੀਤੋ !
ਹੰਝੂਆਂ ਧੋਤੇ, ਦਰਦਾਂ ਪਾਲੇ,

ਤਕਣਗੇ ਤੁਹਾਨੂੰ ਨੈਣਾਂ ਵਾਲੇ,
ਜਾਵੋ ਜਾਵੋ ਗੀਤ ਮੇਰੇ !

ਸੱਟਾਂ ਸਹਿਣਾ, ਮੁਲ ਪੁਆਣਾ,
ਹੀਰਿਆਂ ਵਾਕੁਰ, ਸਾਬਤ ਰਹਿਣਾ,
ਲੱਭ ਪੈਣਗੇ ਜੌਹਰਾਂ ਵਾਲੇ,
ਤਕਣਗੇ ਤੁਹਾਨੂੰ ਨੈਣਾਂ ਵਾਲੇ,
ਜਾਵੋ ਜਾਵੋ ਗੀਤ ਮੇਰੇ !

ਨੈਣਾਂ ਵਾਲੇ ਚੀਜ਼ ਪਹਿਚਾਨਣ,
ਅੱਖੀਆਂ ਵਾਲੇ ਕਦਰਾਂ ਜਾਨਣ ।
ਸਾਰ ਸੰਭਾਲਣ ਦਿਲ ਉਜਿਆਲੇ,
ਤਕਣਗੇ ਤੁਹਾਨੂੰ ਨੈਣਾਂ ਵਾਲੇ,
ਜਾਵੋ ਜਾਵੋ ਗੀਤ ਮੇਰੇ !

੮੫

ਇੱਕ ਹੱਥ ਇਸਦਾ, ਇੱਕ ਹੱਥ ਉਸਦਾ,
ਇਹ ਰਲ ਬਣਿਆ, ਇਹ ਬੁਕ ਸਾਂਝਾ,
ਇਕ ਮਸਤੀ ਦਾ ਪਿਆਲਾ !

ਹੀਰ ਤੇ ਰਾਂਝਾ, ਇਹ ਬੁਕ ਸਾਂਝਾ,

ਬੁੱਲ੍ਹਾਂ ਨੂੰ ਲਾਂਦੇ, ਸਦਕੇ ਜਾਂਦੇ,
ਪਾਗਲ ਕਰ ਦੇਣ ਵਾਲਾ।

ਪ੍ਰੇਮੀ ਪੀਂਦੇ, ਖੀਵੇ ਥੀਂਦੇ,
ਉਹ ਰਲ ਕਹਿੰਦੇ, ਦੋ ਦਿਲ ਸਾਂਝੇ,
ਪੀਂਦੇ ਹੀ ਰਹੀਏ ਸ਼ਾਲ੍ਹਾ!

੮੬

ਪਾਂਦਾ ਰਹੁ ਅੱਖੀਆਂ ਨੂੰ ਖਿਚਾਂ,
ਜਗਦਾ ਰਹੁ ਮੇਰੇ ਦੂਰ ਦੇ ਦੀਵੇ!
ਲਟ ਲਟ ਲਾਟ ਭਖੇ ਤੇਰੀ ਸ਼ਾਲ੍ਹਾ!
ਮਘਦਾ ਰਹੁ ਮੇਰੇ ਦੂਰ ਦੇ ਦੀਵੇ!

ਤਕਦੀ ਰਵ੍ਹਾਂ ਤੇ ਤੁਰਦੀ ਜਾਵਾਂ,
ਤੁਰਦੀ ਜਾਵਾਂ ਤੁਰਦੀ ਜਾਵਾਂ,

ਆਸ਼ਾ ਰਹੇ ਤੇ ਸਦਾ ਪਿਆਰਾ
ਲਗਦਾ ਰਹੁ ਮੇਰੇ ਦੂਰ ਦੇ ਦੀਵੇ!
ਲਟ ਲਟ ਲਾਟ ਭਖੇ ਤੇਰੀ ਸ਼ਾਲ੍ਹਾ!
ਮਘਦਾ ਰਹੁ ਮੇਰੇ ਦੂਰ ਦੇ ਦੀਵੇ!

੮੭

ਜ਼ਿੰਮੇਵਾਰੀਆਂ,
ਸਿਰ ਤੇ ਲਊ।
ਕਠਿਨਾਈਆਂ ਵਿਚ,
ਹਸ ਹਸ ਪਊ।
ਨਿਤ ਉਬਾਲੇ,
ਖਾਂਦਾ ਰਹੂ।
ਜੀਊਂਦੇ ਦਿਲ ਦਾ,
ਰੱਤਾ ਲਹੂ।

੮੮

ਬਲਸੀ ਅੱਗ
ਉਮਾਹ ਦੇ ਅੰਦਰ।
ਰਹਿਸੀ ਦ੍ਰਿੜ੍ਹਤਾ,
ਚਾਹ ਦੇ ਅੰਦਰ।
ਜੋਸ਼ ਫਰਕਸੀ,
ਆਹ ਦੇ ਅੰਦਰ।
ਜਦ ਤਕ ਸਾਹ ਹੈ,
ਸਾਹ ਦੇ ਅੰਦਰ।

## ਅੰਮ੍ਰਿਤਾ ਪ੍ਰੀਤਮ ਦੀਆਂ ਲਿਖਤਾਂ

